ਜੰਗੇ ਅਜ਼ਾਦੀ ਦੇ ਮਾਰਗ ਦਰਸ਼ਕ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸਿੱਖ




ਅਜੀਤ ਸਿੰਘ ਨਾਮਧਾਰੀ




ਪੰਜਾਬ ਸਰਕਾਰ

ਜੰਗੇ ਅਜ਼ਾਦੀ ਦੇ ਮਾਰਗ ਦਰਸ਼ਕ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸਿੱਖ




ਅਜੀਤ ਸਿੰਘ ਨਾਮਧਾਰੀ



ਪੰਜਾਬ ਸਰਕਾਰ

# JANGE AZADI DE MARG DARSHAK
# SRI SATGURU RAM SINGH JI ATTE NAMDHARI SIKH

By : Ajit Singh Namdhari

---

ਜੰਗੇ ਅਜ਼ਾਦੀ ਦੇ ਮਾਰਗ ਦਰਸ਼ਕ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ
# ਅਤੇ ਨਾਮਧਾਰੀ ਸਿੱਖ

ਲੇਖਕ : ਅਜੀਤ ਸਿੰਘ ਨਾਮਧਾਰੀ

ਅਪ੍ਰੈਲ - 2007
ਕਾਪੀਆਂ - 30,000

ਪ੍ਰਕਾਸ਼ਕ : ਡਾਇਰੈਕਟਰ, ਸੂਚਨਾ ਤੇ ਲੋਕ ਸੰਪਰਕ ਪੰਜਾਬ
ਛਾਪਕ : ਰਾਜਧਾਨੀ ਪ੍ਰਿੰਟਰਜ਼, ਚੰਡੀਗੜ੍ਹ
ਰਾਹੀਂ : ਕੰਟਰੋਲਰ ਛਪਾਈ ਤੇ ਲਿਖਣ ਸਮੱਗਰੀ ਪੰਜਾਬ

---

# ਜੰਗੇ ਅਜ਼ਾਦੀ ਦੇ ਮਾਰਗ ਦਰਸ਼ਕ
# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸਿੱਖ

**ਅਜੀਤ ਸਿੰਘ ਨਾਮਧਾਰੀ**

ਸਕੱਤਰ-ਨਾਮਧਾਰੀ ਦਰਬਾਰ

ਇਹ ਗੱਲ 17 ਜਨਵਰੀ, 1872 ਈਸਵੀ ਦੀ ਹੈ, ਜਦੋਂ ਅੰਗਰੇਜ਼ ਸਰਕਾਰ ਨੇ ਬਗਾਵਤ ਕਰਨ ਦੇ ਜੁਰਮ ਵਿੱਚ ਮਲੇਰਕੋਟਲੇ ਦੇ ਰੱਕੜ ਵਿੱਚ 49 ਨਾਮਧਾਰੀ ਸਿੱਖਾਂ ਨੂੰ ਸ਼ਰੇਆਮ ਤੋਪਾਂ ਸਾਹਵੇਂ ਖਲ੍ਹਾਰ ਕੇ ਤੂੰਬਾ-ਤੂੰਬਾ ਉਡਾ ਕੇ ਸ਼ਹੀਦ ਕਰ ਦਿਤਾ ਗਿਆ। ਇੱਕ ਬਾਰਾਂ ਸਾਲ ਦੇ ਬੱਚੇ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਟੁੱਕੜੇ-ਟੁੱਕੜੇ ਕਰਕੇ ਸ਼ਹੀਦ ਕਰ ਦਿੱਤਾ ਕਿਉਂਕਿ ਉਸਨੇ ਅੰਗਰੇਜ਼ ਹਾਕਮ ਡਿਪਟੀ ਕਮਿਸ਼ਨਰ ਕਾਵਨ ਦੀ ਦਾੜ੍ਹੀ ਨੂੰ ਹੱਥ ਪਾਇਆ ਸੀ। ਉਸੇ ਰਾਤ ਇਸ ਬਗਾਵਤ ਦੇ ਸੂਤਰਧਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਹਿਰਾਸਤ ਵਿੱਚ ਲੈ ਕੇ ਅਲਾਹਬਾਦ ਜੇਲ੍ਹ ਵਿੱਚ ਕੈਦ ਕਰ ਦਿੱਤਾ ਗਿਆ। 11 ਮਾਰਚ 1872 ਈਸਵੀ ਨੂੰ ਬੰਗਾਲ ਰੈਗੂਲੇਸ਼ਨ III, 1818 ਦੇ ਅਧੀਨ ਦੇਸ਼ ਨਿਕਾਲਾ ਦੇ ਕੇ ਰੰਗੂਨ (ਬਰਮਾ) ਵਿੱਚ ਕੈਦ ਕਰਨ ਲਈ ਕਲੱਕਤੇ ਤੋਂ ਸਮੁੰਦਰੀ ਜ਼ਹਾਜ ਤੇ ਚਾੜ੍ਹ ਦਿੱਤਾ। ਉਸ ਸਮੇਂ ਅੰਗਰੇਜ਼ ਹਾਕਮ ਨੇ ਸਵਾਲ ਕੀਤਾ, "ਰਾਮ ਸਿੰਘ ਅਬ ਤੋਂ ਆਪਕੋ, ਆਪਕੇ ਸੂਬੋਂ ਕੋ ਹਮਨੇ ਕੈਦ ਕਰ ਲਿਆ ਹੈ, ਦੇਸ਼ ਨਿਕਾਲਾ ਦੇ ਦਿਆ ਹੈ, ਅਬ ਤੁਮ ਕਿਆ ਕਰੋਗੇ"?

ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਉੱਤਰ ਦਿੱਤਾ ਸੀ,

"ਬਿਲਿਆ ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਚਲਿਆ ਹਾਂ, ਐਸੀ ਚਿੰਗਾਰੀ ਬਾਲੀ ਹੈ ਜੋ ਭਾਂਬੜ ਬਣਕੇ ਤੇਰੇ ਸਾਮਰਾਜ ਨੂੰ ਸਾੜ੍ਹ ਕੇ ਰਾਖ ਕਰ ਦੇਵੇਗੀ।"

ਇਤਿਹਾਸ ਗਵਾਹ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਇਹ ਕਥਨ ਅੱਖਰ-ਅੱਖਰ ਸੱਚ ਹੋਇਆ, ਸਾਰੇ ਦੇਸ਼ ਵਿੱਚ ਜਾਗਰੁਕਤਾ ਆਉਣ ਲਗੀ, ਭਾਰਤੀ ਅਜ਼ਾਦੀ ਲਈ ਮਤਵਾਲੇ ਹੋ ਉੱਠੇ, ਗਲੀ-ਗਲੀ, ਕੂਚੇ-ਕੂਚੇ ਇਨਕਲਾਬ-ਜਿੰਦਾਬਾਦ ਦੇ ਨਾਅਰੇ ਗੂੰਜਣ ਲਗੇ, ਵੰਦੇ ਮਾਤਰਮ ਦੇ ਸਵੱਰਾਂ ਨੇ ਅਕਾਸ਼ ਗੂੰਜਾ ਦਿੱਤਾ। ਹਰ ਧਰਮ, ਜਾਤੀ,

ਵਰਗ, ਉਮਰ ਅਤੇ ਰੰਗ ਦੇ ਭਾਰਤੀ ਨੇ ਇੱਕ ਮੁੱਠ ਹੋਕੇ ਭਾਰਤ ਮਾਤਾ ਨੂੰ ਅਜ਼ਾਦ ਕਰਾਉਣ ਲਈ ਕਮਰ ਕੱਸੇ ਕਰ ਲਏ। ਫਿਰ ਉਹਨਾਂ ਨੂੰ ਫਾਂਸੀ ਦੇ ਰੱਸੇ, ਤੋਪਾਂ ਦੇ ਗੋਲੇ, ਜੇਲ੍ਹ ਦੀਆਂ ਸਲਾਖਾਂ, ਕਾਲੇ ਪਾਣੀ ਦੇ ਦੁੱਖ ਠੱਲ ਨਾ ਪਾ ਸਕੇ ਅਤੇ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਸਦਕਾ ਦੇਸ਼ ਅਜ਼ਾਦ ਹੋ ਗਿਆ। ਸਵਰਗੀਯ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਜੀ ਨੇ ਬਿਲਕੁਲ ਸੱਚ ਕਿਹਾ ਸੀਂ, ਸਾਡ਼ੀ ਅਜ਼ਾਦੀ ਲਹਿਰ ਨੂੰ ਦੇਸ਼ ਦੇ ਹਰ ਕੋਣੇ ਤੋਂ ਸਮਾਜ ਦੇ ਸਾਰੇ ਮਹੱਤਵ ਪੂਰਨ ਵਰਗ ਦੇ ਲੋਕਾਂ ਤੋਂ ਸਹਿਯੋਗ-ਸ਼ਕਤੀ ਮਿਲੀ ਸੀ। ਨਾਮਧਾਰੀ ਸਿੱਖਾਂ ਦਾ ਅਜ਼ਾਦੀ ਲਹਿਰ ਵਿੱਚ ਯੋਗਦਾਨ ਬਹੁਤ ਮੱਹਤਵ ਪੂਰਨ ਅਤੇ ਨਵੇਕਲਾ ਸੀ।

ਦਰਅਸਲ, 12 ਅਪ੍ਰੈਲ 1857 ਤੋਂ 15 ਅਗਸਤ 1947 ਈਸਵੀ ਤੱਕ ਲਗਾਤਾਰ 90 ਸਾਲ ਨਾਮਧਾਰੀ ਸਿੱਖਾਂ ਨੇ ਕੇਵਲ ਦੇਸ਼ ਦੀ ਅਜ਼ਾਦੀ ਲਈ ਆਪ ਕੁਰਬਾਨੀਆਂ ਹੀ ਨਹੀਂ ਦਿੱਤੀਆਂ, ਸਗੋਂ ਦੇਸ਼ ਵਾਸੀਆਂ ਦਾ ਮਾਰਗ ਦਰਸ਼ਨ ਵੀ ਕੀਤਾ। ਇਸੇ ਲਈ ਸਾਨੂੰ ਮਹਾਤਮਾ ਗਾਂਧੀ ਜੀ ਦੇ ਚਿੰਤਨ ਵਿਚੋਂ, ਨਹਿਰੂ ਜੀ ਦੇ ਸਿਧਾਂਤਾਂ 'ਚੋਂ, ਸ੍ਰੀ ਬਾਲ ਗੰਗਾਧਰ ਤਿਲਕ ਦੇ ਸ਼ਬਦਾਂ ਚੋਂ, ਨੇਤਾ ਜੀ ਦੇ ਜੀਵਨ ਦਰਪਨ ਵਿਚੋਂ ਅਤੇ ਸ਼ਹੀਦ ਭਗਤ ਸਿੰਘ ਜੀ ਦੇ ਫਲਸਫੇ 'ਚੋਂ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਦਾਰਸ਼ਨਿਕਤਾ, ਸੂਝ ਬੂਝ ਤੇ ਰਾਜ ਨੀਤੀ ਝੱਲਕਾਂ ਮਾਰੇਗੀ।

ਆਓ ! ਇਸ ਸੰਦਰਭ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸਿੱਖਾਂ ਨੂੰ ਵਾਚੀਏ !

# ਸੰਘਰਸ਼ ਤੋਂ ਪਹਿਲਾਂ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਮਾਘ ਸੁੱਦੀ ਪੰਚਮੀ ਬਸੰਤ ਵਾਲੇ ਦਿਨ, ਸੰਮਤ 1872 ਬਿਕ੍ਰਮੀ ਸੰਨ 1816 ਈਸਵੀ ਵਿੱਚ ਪਿੰਡ ਰਾਈਆਂ, ਜ਼ਿਲ੍ਹਾ ਲੁਧਿਆਣਾ (ਪੰਜਾਬ) ਵਿਖੇ, ਮਾਤਾ ਸਦਾ ਕੌਰ ਜੀ ਅਤੇ ਪਿਤਾ ਬਾਬਾ ਜੱਸਾ ਸਿੰਘ ਜੀ ਦੇ ਘਰ ਹੋਇਆ। ਸਮਾਜ ਵਿੱਚ ਪ੍ਰਚਲਿਤ ਰਿਵਾਜਾਂ ਅਨੁਸਾਰ ਸੰਨ 1922 ਈਸਵੀ, ਸੱਤ ਕੁ ਸਾਲ ਦੀ ਉਮਰ ਵਿੱਚ ਆਪਜੀ ਦਾ ਵਿਆਹ ਮਾਤਾ ਜੱਸਾਂ ਜੀ ਸਪੁਤਰੀ ਸ੍ਰੀ ਸਾਹਿਬ ਜੀ ਪਿੰਡ ਧਰੋੜੀ ਨਾਲ ਹੋ ਗਿਆ। ਸੰਨ 1837 ਈਸਵੀ ਵਿੱਚ 22 ਕੁ ਸਾਲ ਦੀ ਆਯੂ ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਕੰਵਰ ਨੌ- ਨਿਹਾਲ ਸਿੰਘ ਦੀ ਰੈਜੀਮੈਂਟ ਵਿੱਚ ਬ੍ਰਗੇਡ-ਮੇਜਰ ਮੈਕਸਨ ਦੀ ਕਮਾਨ ਵਿੱਚ ਭਰਤੀ ਹੋ ਗਏ। ਪਰ ਬਿਰਤੀ ਸਾਧੂਆਂ ਵਾਲੀ ਸੀ। ਇਸ ਲਈ ਆਪਦੀ ਪਲਟਨ ਦਾ ਨਾਮ ਹੀ ਭਗਤਾਂ ਦੀ ਪਲਟਨ ਪੈ ਗਿਆ।

27 ਜੂਨ 1839 ਈਸਵੀ ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਹੋ ਗਈ ਤੇ ਪੰਜਾਬ ਦੇ ਮਾੜੇ ਦਿਨ ਸ਼ੁਰੂ ਹੋ ਗਏ। ਸਿੱਖ ਰਾਜ ਅੰਗਰੇਜ਼ ਦੀ ਪਾੜੋ ਤੇ ਰਾਜ ਕਰੋ ਨੀਤੀ ਦਾ ਸ਼ਿਕਾਰ ਹੋ ਗਿਆ। ਸਿੱਖ ਜਰਨੈਲਾਂ ਨੇ ਨਿਜੀ ਲਾਭਾਂ ਕਾਰਨ 'ਅ-ਜਿੱਤ' ਖਾਲਸਈ ਫ਼ੌਜਾਂ ਦਾ ਘਾਣ ਕਰਵਾਉਣਾ ਸ਼ੁਰੂ ਕਰ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਨੇ ਹਾਲਾਤਾਂ ਨੂੰ ਮੁੱਖ ਰਖਦੇ ਫ਼ੌਜ ਵਿੱਚ ਚੇਤਾਵਨੀ ਵੀ ਦਿਤੀ ਅਤੇ ਆਪ ਨੌਕਰੀ ਛੱਡ ਕੇ ਸੰਨ 1945 ਈ. ਵਿੱਚ ਘਰ ਵਾਪਸ ਪਰਤ ਆਏ। ਅਗਲੇ ਚਾਰ ਸਾਲਾਂ ਵਿੱਚ ਲਾਹੌਰ ਦਰਬਾਰ ਨਾਲ ਕੀ ਵਾਪਰਿਆ, ਉਸਦਾ ਇਤਿਹਾਸ ਸਾਖਸ਼ੀ ਸੀ। ਸੰਨ 1945 ਵਿੱਚ ਅੰਗਰੇਜ਼ਾਂ ਨਾਲ ਲੜਾਈ ਵੇਲੇ, ਹਰੀ ਕੇ ਪੱਤਣ ਤੋਂ ਸਤਿਲੁਜ ਪਾਰ ਕਰਨ ਮਗਰੋਂ ਖਾਲਸਾ ਫ਼ੌਜਾਂ ਦੇ ਜਰਨੈਲ ਲਾਲ ਸਿੰਘ ਗਦਾਰ ਨਿਕਲਿਆ, ਬਜਾਇ ਉਹ ਫਿਰੋਜ਼ਪੁਰ ਤੇ ਹਮਲਾ ਕਰਦਾ, ਉਸਨੇ ਕੈਪਟਨ ਪੀਟਰ ਨਿਕਲਸਨ ਨੂੰ ਪੱਤਰ ਭੇਜ ਕੇ ਪੁਛਿਆ, "ਮੈਂ ਸਤਿਲੁਜ ਲੰਘ ਆਇਆ ਹਾਂ। ਤੁਸੀ ਮੇਰੀ ਅੰਗਰੇਜ਼ ਪ੍ਰਤੀ ਮਿਤ੍ਰਤਾ ਜਾਣਦੇ ਹੋ ਦਸੋ ਕੀ ਕਰਾਂ?" ਉਤਰ ਸੀ-ਫਿਰੋਜ਼ਪੁਰ ਤੇ ਹਮਲਾ ਨਹੀਂ ਕਰਨਾ ਅਤੇ ਜਿੰਨਾਂ ਚਿਰ ਰੁਕ ਸਕੋ ਰੁਕੋ?" ਅਗਰ ਗੱਦਾਰੀ

ਛਡਕੇ ਉਸਨੇ ਫ਼ਿਰੋਜ਼ਪੁਰ ਤੇ ਉਸ ਵਕਤ ਧਾਵਾ ਕੀਤਾ ਹੁੰਦਾ ਤਾਂ ਸ਼ਾਇਦ 1845 ਈ: ਤੋਂ ਬਾਅਦ ਦਾ ਇਤਿਹਾਸ ਹੀ ਹੋਰ ਹੁੰਦਾ। ਪਰ ਲਾਲ ਸਿੰਘ ਨੇ ਤਾਂ ਮੁੱਦਕੀ 'ਚ ਹਮਲੇ ਦਾ ਹੁਕਮ ਦੇਣ ਤੋਂ ਬਾਅਦ ਵੀ ਲੜਾਈ ਵਿੱਚ ਕੋਈ ਦਿਲਚਸਪੀ ਨਾ ਲਈ। ਇਸੇ ਤਰਾਂ ਦੀ ਗੱਦਾਰੀ ਫਿਰੋਜ਼ਸ਼ਾਹ ਦੀ ਲੜਾਈ ਵਿੱਚ ਹੋਈ, ਜਦੋਂ ਲਾਲ ਸਿੰਘ ਵੱਡੀ ਗਿਣਤੀ ਵਿੱਚ ਆਪਣੇ ਸਿਪਾਹੀ ਅਤੇ ਤੋਪਾਂ ਲੈਕੇ ਵਤਨ ਪ੍ਰਸਤਾਂ ਨੂੰ ਤੋਪਾਂ ਸਾਹਮਣੇ ਮਰਨ ਨੂੰ ਛੱਡਕੇ ਭੱਜ ਗਿਆ ਅਤੇ ਤੇਜ ਸਿੰਘ ਅੰਗਰੇਜ਼ ਦੇ ਕੈਂਪ ਵਿੱਚ ਆਪਣੀ ਵਫ਼ਾਦਾਰੀ ਪੱਕੀ ਕਰਨ ਪਹੁੰਚ ਗਿਆ। ਸਭਰਾਵਾਂ ਦੀ ਲੜਾਈ ਵੇਲੇ ਵੀ ਲਾਲ ਸਿੰਘ ਖਾਲਸਾ ਫੌਜਾਂ ਦੀ ਪੁਜੀਸ਼ਨਾਂ ਬਾਰੇ ਮਹੱਤਵਪੂਰਣ ਜਾਣਕਾਰੀ ਦੇਣ ਲਈ ਆਪਣੇ ਵਿਰੋਧੀ ਕੈਂਪ ਦੇ ਅਫ਼ਸਰਾਂ ਪਾਸ ਚਲਾ ਗਿਆ।" (2)

ਗੱਲ ਕੀ ! ਭਾਵੇ ਗੁਰੂ ਜੀ ਨੌਕਰੀ ਛੱਡ ਹੀ ਆਏ ਸਨ ਪਰ 1839-1849 ਤੱਕ ਪੂਰਾ ਇਕ ਦਹਾਕਾ ਉਹਨਾਂ ਨੇ ਪੰਜਾਬ ਦਾ ਰਾਜਨੀਤਕ ਪਤਨ ਹੁੰਦਾ ਵੇਖਿਆ ਵਾਚਿਆ 29 ਮਾਰਚ 1849 ਈ: ਨੂੰ ਸਵੇਰੇ 7 ਵਜੇ ਅਜ਼ਾਦ ਪੰਜਾਬ ਦਾ ਅੰਤਲਾ ਦਰਬਾਰ ਲੱਗਿਆ ਅਤੇ ਇਸ ਵਿੱਚ ਅੰਗਰੇਜ਼ ਅਧਿਕਾਰੀ ਇਲੀਅਟ ਅਤੇ ਸਰ ਹੈਨਰੀ ਲਾਰੇਂਸ ਦੇ ਪਹੁੰਚਣ ਤੇ ਫ਼ਾਰਸੀ ਭਾਸ਼ਾ ਵਿਚ ਇਹ ਘੋਸ਼ਣਾ ਕਰ ਦਿਤੀ ਗਈ ਕਿ ਪੰਜਾਬ ਨੂੰ ਅੰਗਰੇਜ਼ੀ ਰਾਜ ਵਿੱਚ ਮਿਲਾ ਲਿਆ ਹੈ। ਬਾਲਕ ਮਹਾਰਾਜਾ ਦਲੀਪ ਸਿੰਘ ਕੋਲੋਂ ਘੋਸ਼ਣਾ ਪੱਤਰ ਉੱਤੇ ਦਸਖਤ ਕਰਵਾਕੇ ਰਾਜ-ਗੱਦੀ ਤੋਂ ਉਤਾਰ ਦਿਤਾ ਗਿਆ। ਲਾਰਡ ਡਲਹੌਜੀ ਦੇ ਆਦੇਸ਼ ਅਨੁਸਾਰ 21 ਦਸੰਬਰ 1849 ਈ: ਨੂੰ ਮਹਾਰਾਜਾ ਦਲੀਪ ਸਿੰਘ ਨੂੰ ਫਤਹਿਪੁਰ ਸੀਕਰੀ ਭੇਜ ਦਿਤਾ ਗਿਆ ਅਤੇ ਉਥੋਂ 8 ਮਾਰਚ 1853 ਈ: ਨੂੰ ਧਰਮ ਪਰਿਵਰਤਤ ਕਰਕੇ ਇੰਗਲੈਂਡ ਭੇਜ ਦਿਤਾ। ਸੋ ਇਸ ਤਰਾਂ ਰਾਜਨੀਤਕ ਗੁਲਾਮੀ ਤੋਂ ਬਾਅਦ, ਅੰਗਰਜ਼ ਨੇ ਆਪਣਾ ਅਗਲਾ ਤੀਰ ਛੱਡਿਆ, ਸੰਸਕ੍ਰਿਤਕ ਤੌਰ ਤੇ ਦੇਸ਼ ਵਾਸੀਆਂ ਨੂੰ ਖੋਖਲੇ ਕਰਨ ਦਾ। ਅੰਗਰੇਜ਼ ਨੇ ਮਹਾਰਾਜਾ ਰਣਜੀਤ ਸਿੰਘ ਵੇਲੇ ਹੀ ਸਭ ਤੋਂ ਪਹਿਲਾ 1834 ਈ: ਵਿੱਚ ਲੁਧਿਆਣਾ ਨੂੰ ਈਸਾਈ ਮਿਸ਼ਨਰੀਆਂ ਦਾ ਕੇਂਦਰ ਬਣਾ ਲਿਆ ਸੀ ਅਤੇ ਅਗਲੇ ਸਾਲ ਉੱਥੇ ਸਕੂਲ ਖੋਲ੍ਹ ਕੇ ਡਾ. ਲੋਰੀ ਨੇ ਪ੍ਰਚਾਰ ਕਾਰਜ ਸ਼ੁਰੂ ਕਰ ਦਿੱਤਾ ਸੀ। ਦੋ ਸਾਲ ਬਾਅਦ ਹੀ

1837ਈ: ਵਿਚ ਜਨਵਰੀ ਦੇ ਮਹੀਨੇ ਇਕ ਚਰਚ ਵੀ ਬਣਾ ਲਿਆ। ਇਹ ਸਾਰਾ ਕੁਝ ਸਤਿਗੁਰੂ ਰਾਮ ਸਿੰਘ ਜੀ ਦੇ ਆਪਣੇ ਜ਼ਿਲ੍ਹੇ ਲੁਧਿਆਣੇ ਵਿੱਚ ਵਾਪਰਿਆ ਸੀ। ਲਾਹੌਰ ਉੱਤੇ ਯੂਨੀਅਨ ਜੈਕ ਲਹਿਰਾਉਣ ਉਪਰੰਤ ਤਾਂ ਈਸਾਵੀ ਪ੍ਰਚਾਰ ਨੂੰ ਸਰਕਾਰੀ ਸਮਰਥਨ ਮਿਲਣਾ ਸ਼ੁਰੂ ਹੋ ਗਿਆ। "ਪਰੈਸਬੀਟੇਰੀਅਨ ਮਿਸ਼ਨ ਨੇ ਅੰਬਾਲਾ (1848), ਲਾਹੌਰ (1848), ਰਾਵਲ ਪਿੰਡੀ (1865) ਵਿੱਚ ਕੇਂਦਰ ਬਣਾਏ। ਚਰਚ ਮਿਸ਼ਨ ਨੇ ਅੰਮ੍ਰਿਤਸਰ (1852), ਕਾਂਗੜਾ (1854), ਮੁਲਤਾਨ ਅਤੇ ਪਿਸ਼ਾਵਰ (1855) ਵਿੱਚ ਆਪਣੇ ਅੱਡੇ ਸਥਾਪਤ ਕੀਤੇ। ਦੋ ਸਾਲਾਂ ਵਿਚ ਇਨ੍ਹਾਂ ਨੇ ਪੰਜ ਅੱਡੇ, 24 ਪ੍ਰਚਾਰਕ, ਤਿੰਨ ਛੋਟੇ ਅੱਠਵੀਂ ਦੇ ਸਕੂਲ, 9 ਉਰਦੂ ਦੇ ਸਕੂਲ, ਜਿਨ੍ਹਾਂ ਵਿੱਚ 488 ਛਾਤਰ, 2 ਬੋਰਡਿੰਗ ਸਕੂਲ 35 ਕੁੜੀਆਂ ਦੇ ਸਕੂਲ ਅਤੇ 27 ਇਤਵਾਰ ਦੇ ਸਕੂਲ ਸਨ।" (3)

ਧਰਮ ਪਰਿਵਰਤਨ ਨਾਲ ਸਮਾਜ ਵਿੱਚ ਵਿਰੋਧ ਹੁੰਦਾ ਸੀ। ਪਰ ਈਸਾਈ ਬਨਣ ਨਾਲ ਆਰਥਿਕ ਨੁਕਸਾਨ ਨਾ ਹੋਵੇ, ਲਾਰਡ ਡਲਹੌਜੀ ਨੇ 1850 ਈ: ਵਿਚ ਇਕ ਐਕਟ (Lex Loci Act) ਵੀ ਪਾਸ ਕਰਵਾ ਦਿਤਾ। ਜਿਸ ਅਨੁਸਾਰ ਆਪਣਾ ਧਰਮ ਛੱਡਣ ਉਪਰੰਤ ਵੀ ਹਰੇਕ ਵਿਅਕਤੀ ਪਿਤਾ ਪੁਰਖੀ ਜਾਇਦਾਦ ਦਾ ਹੱਕਦਾਰ ਬਣਿਆ ਰਹਿ ਸਕਦਾ ਸੀ।

ਤਨ-ਮਨ ਦੀ ਗੁਲਾਮੀ ਉਪਰੰਤ ਅੰਗਰੇਜ਼ ਨੇ ਦੇਸ ਵਾਸੀਆਂ ਨੂੰ ਆਰਥਿਕ ਤੌਰ ਤੇ ਖੋਖਲਾ ਕਰਨਾ ਸ਼ੁਰੂ ਕਰ ਦਿਤਾ। ਘਰੇਲੂ ਦਸਤਕਾਰੀ ਧੰਦਿਆਂ ਨੂੰ ਢਾਹ ਮਾਰੀ ਅਤੇ ਇੰਗਲੈਂਡ ਦਾ ਬਣਿਆ ਮਾਲ ਭਾਰਤ ਦੀਆਂ ਮੰਡੀਆਂ ਵਿੱਚ ਵਧਣ ਲਗਾ।

“1814 ਤੋਂ 1835 ਦੇ ਵਿਚਕਾਰ ਹਿੰਦੁਸਤਾਨ ਵਿਚ ਵਲਾਇਤੀ ਕੱਪੜੇ ਦੀ ਖਪਤ 10 ਲੱਖ ਗਜ਼ ਤੋ ਵੱਧ ਕੇ 5 ਕਰੋੜ 10 ਲੱਖ ਗਜ਼ ਹੋ ਗਈ। ਏਸੇ ਦੌਰਾਨ ਵਿੱਚ ਹਿੰਦੁਸਤਾਨ ਦੇ ਸੂਤੀ ਕਪੜਿਆਂ ਦੀ ਖਪਤ ਵਿਲਾਇਤ ਵਿੱਚ 77 ਲੱਖ 50 ਹਜ਼ਾਰ ਥਾਨ ਤੋਂ ਘੱਟਦੀ 30 ਲੱਖ 6 ਹਜ਼ਾਰ ਥਾਨ ਰਹਿ ਗਈ ਤੇ 1844 ਵਿੱਚ ਤਾਂ ਇਹ ਕੇਵਲ 63 ਹਜ਼ਾਰ ਥਾਨ ਹੀ ਰਹਿ ਗਈ ਸੀ।...........

ਵਿਲਾਇਤੀ ਮਸ਼ੀਨਾਂ ਦੇ ਬਣੇ ਕੱਪੜੇ ਨੇ ਹਿੰਦੁਸਤਾਨ ਦੇ ਜੁਲਾਹਿਆਂ ਨੂੰ ਤਬਾਹ ਕਰ

ਦਿੱਤਾ। ਮਸ਼ੀਨਾਂ ਦੇ ਕੱਤੇ ਹੋਏ ਸੂਤ ਨੇ ਜੁਲਾਹਿਆਂ ਦੀ ਰੋਜ਼ੀ ਖਤਮ ਕਰ ਦਿੱਤੀ। 1818 ਤੋਂ 1836 ਤੱਕ ਹਿੰਦੁਸਤਾਨ ਵਿੱਚ ਵਿਲਾਇਤੀ ਸੂਤ ਪਹਿਲਾਂ ਨਾਲੋਂ 4200 ਗੁਣਾ ਜ਼ਿਆਦਾ ਖਪਣ ਲਗਾ।"(4)

ਇਸ ਸਭ ਦੇ ਨਾਲ ਲੋਕ ਕੁਕਰਮੀ ਤੇ ਸਮਾਜਿਕ ਕੁਰੀਤੀਆਂ ਨਾਲ ਵੀ ਦਬੱਲੇ ਹੋਏ ਸਨ। ਅਮੀਰ-ਜਾਗੀਰਦਾਰ, ਅੰਗਰੇਜ਼ ਦੇ ਝੋਲੀ-ਝੁੱਕ ਗਰੀਬਾਂ ਨੂੰ ਕੁਚਲ ਰਹੇ ਸਨ। ਸਮਾਜ ਦੀ ਜਨਮਦਾਤੀ ਔਰਤ ਜੋ ਮਾਂ, ਭੈਣ, ਇਸਤ੍ਰੀ ਰੂਪ ਵਿੱਚ ਮਰਦ-ਜਾਤੀ ਨੂੰ ਪਾਲਦੀ ਪੋਸਦੀ ਤੇ ਸੰਭਾਲਦੀ ਹੈ ਨੂੰ ਬੁਰੀ ਤਰ੍ਹਾਂ ਤ੍ਰਿਸਕਾਰਿਆ ਜਾ ਰਿਹਾ ਸੀ। ਕੁੜੀਆਂ ਨੂੰ ਜੰਮਦਿਆਂ ਮਾਰ ਦੇਣਾ, ਵੇਚਣਾ, ਵੱਟਾ ਕਰਨਾ, ਬਾਲ-ਵਿਆਹ, ਸੱਤੀ ਪ੍ਰਥਾ, ਵਿਧਵਾ ਵਿਆਹ ਦੀ ਮਨਾਹੀ ਵਰਗੀਆਂ ਪ੍ਰਚੱਲਤ ਰਸਮਾਂ ਨੇ ਸਮਾਜਿਕ ਹਾਲਾਤ ਜ਼ਿਆਦਾ ਵਿਗਾੜ ਦਿੱਤੇ ਸਨ।

ਲੋੜ ਸੀ, ਇਹਨਾ ਹਾਲਤਾਂ ਵਿੱਚ ਦੇਸ਼ ਨੂੰ ਅਜ਼ਾਦ ਕਰਾਉਣ ਦੀ, ਸਮਾਜ ਸੁਧਾਰ ਦੀ, ਆਰਥਿਕ ਸਥਿਤੀ ਬੇਹਤਰ ਬਣਾਉਣ ਦੀ, ਅਮੀਰ-ਗਰੀਬ ਵਿਚਲੀ ਖਾਈ ਪੂਰਨ ਦੀ, ਲੋਕਾਂ ਵਿੱਚ ਅਧਿਆਤਮਕ ਪ੍ਰਕਾਸ਼ ਕਰਨ ਦੀ। ਇਸ ਸਭ ਕਾਸੇ ਨੂੰ ਮੱਦੇ ਨਜ਼ਰ ਰੱਖਦੇ ਸਤਿਗੁਰੂ ਰਾਮ ਸਿੰਘ ਜੀ ਨੇ ਬਾਰਾਂ ਸਾਲਾਂ ਦੇ ਚਿੰਤਨ ਉਪਰੰਤ (1845 ਤੋਂ 1857 ਈ:) ਇਕ ਸੰਘਰਸ਼ ਨੀਤੀ ਤਿਆਰ ਕੀਤੀ। ਇਕ ਨਵੇਂ ਸਮਾਜ ਦੀ ਸਿਰਜਨਾ ਕਰਨ ਲਈ ਪਹਿਲਾ ਮੁਬਾਰਕ ਕਦਮ ਪੁਟਿਆ।

# ਸੰਤ ਖਾਲਸੇ ਦੀ ਸਾਜਨਾ ਅਤੇ ਅਜ਼ਾਦੀ

ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ (ਪੰਜਾਬ) ਨੂੰ ਆਪਣੀ ਕਰਮ ਭੂਮੀ ਬਣਾਇਆ ਅਤੇ 12 ਅਪ੍ਰੈਲ 1857 ਈਸਵੀ ਨੂੰ ਵਿਸਾਖੀ ਵਾਲੇ ਸ਼ੁਭ ਦਿਹਾੜੇ ਤੋਂ ਭਾਰਤ ਵਾਸੀਆਂ ਨੂੰ ਲਾਮਬੰਦ ਕਰਨਾ ਸ਼ੁਰੂ ਕੀਤਾ। ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਅਤੇ ਪੰਜਾਂ ਸਿੱਖਾਂ ਭਾਈ ਕਾਹਨ ਸਿੰਘ ਨਿਹੰਗ ਪਿੰਡ ਚੱਕ ਕਲਾਂ



ਨਾਮਧਾਰੀ ਲਹਿਰ ਦੀ ਸਿਰਜਨਾ ਅਤੇ ਸੁਤੰਤਰਤਾ ਸੰਗ੍ਰਾਮ ਦੀ ਪ੍ਰਾਰੰਭਤਾ- ਵੈਸਾਖੀ 1914 ਬਿਕ੍ਰਮੀ (ਅਪ੍ਰੈਲ 1857 ਈ:) ਸ੍ਰੀ ਭੈਣੀ ਸਾਹਿਬ

(ਰਿਆਸਤ ਮਲੇਰਕੋਟਲਾ), ਭਾਈ ਲਾਭ ਸਿੰਘ ਰਾਗੀ ਅੰਮ੍ਰਿਤਸਰ, ਭਾਈ ਸੁਧ ਸਿੰਘ ਪਿੰਡ ਦੁਰਗਾਪੁਰ ਜ਼ਿਲ੍ਹਾ ਜਲੰਧਰ, ਭਾਈ ਆਤਮਾ ਸਿੰਘ ਪਿੰਡ ਆਲਮਪੁਰ ਜ਼ਿਲ੍ਹਾ ਸਿਆਲਕੋਟ ਅਤੇ ਭਾਈ ਨੈਣਾ ਸਿੰਘ ਪਿੰਡ ਵਰਿਆਹਾਂ ਜ਼ਿਲ੍ਹਾ ਸਿਆਲਕੋਟ ਨੂੰ ਅੰਮ੍ਰਿਤ ਛਕਾ ਕੇ ਸਦ-ਮਾਰਗ ਉੱਤੇ ਤੋਰਿਆ। ਗੁਰੂ ਜੀ ਨੇ ਲੋਕਾਂ ਵਿਚ ਸਵੈਮਾਨਤਾ ਅਤੇ ਬੀਰ ਰਸ ਪੈਦਾ ਕਰਨ ਲਈ ਇਹ ਜਰੂਰੀ ਜਾਣਿਆ ਕਿ ਜਦੋਂ ਤਕ ਲੋਕਾਂ ਦੀ ਆਤਮਿਕ ਅਵਸਥਾ ਨਹੀਂ ਬਣਦੀ, ਇਹ ਮਿੱਟੀ ਦੇ ਮਾਧੋ ਹੀ ਰਹਿਣਗੇ। ਸੋ ਉਹਨਾਂ ਨੇ " ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ" ਦੀ ਸਿਖਿਆ ਦੇਣ ਲਈ ਅਤੇ ਉੱਚ ਆਚਰਣੀ ਬਣਾਉਣ ਲਈ ਨਾਮ-

ਸਿਮਰਨ ਕਰਨ ਅਤੇ ਗੁਰਬਾਣੀ ਪੜ੍ਹਨ ਲਈ ਉਪਦੇਸ਼ ਦਿਤਾ। ਲਾਹੌਰ ਤੋਂ ਪਹਿਲੀ ਵਾਰ ਪੱਥਰ ਦੇ ਛਾਪੇ ਉੱਤੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਛਪਾਈ ਕਰਾਕੇ ਪਵਿੱਤਰ ਬੀੜਾਂ ਤਿਆਰ ਕਰਵਾਈਆਂ, ਤਾਂ ਜੁ ਲੋਕ ਗੁਰਬਾਣੀ ਪੜ੍ਹਣ ਅਤੇ ਗਿਆਨ-ਮਈ ਬਨਣ।

ਭਾਈਚਾਰਕ ਮੇਲ ਮਿਲਾਪ, ਸਹਿਨਸ਼ੀਲਤਾ ਅਤੇ ਸਾਂਝੀਵਾਲਤਾ ਲਈ ਵੰਡ ਛੱਕਣ ਲਈ ਪ੍ਰੇਰਿਆ। ਹੱਕ ਹਲਾਲ ਦੀ ਸੱਚੀ-ਸੁੱਚੀ ਕਿਰਤ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਦਾ ਇਹ ਸ਼ਬਦ ਦ੍ਰਿੜ ਕਰਵਾਇਆ-"ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।" ਨਸ਼ਿਆ ਰਹਿਤ ਸ਼ਾਕਾਹਾਰ ਜੀਵਨ ਬਤੀਤ ਕਰਨ ਲਈ ਉਪਦੇਸ਼ ਦਿਤਾ।

ਗੁਰੂ ਜੀ ਨੇ ਲੜਕੇ ਤੇ ਲੜਕੀਆਂ ਦੋਹਾਂ ਨੂੰ ਵਿਦਿਆ ਪੜ੍ਹਾਉਣ ਦਾ ਆਦੇਸ਼ ਦਿਤਾ। ਪਹਿਲੀ ਵਾਰ ਸੰਨ 1863 ਈ: ਜੇਠ ਦੀ ਪੂਰਨਮਾਸ਼ੀ ਸੰਮਤ 1920 ਬਿਕ੍ਰਮੀ ਨੂੰ ਪਿੰਡ ਸਿਆਹੜ੍ਹ ਜ਼ਿਲ੍ਹਾ ਲੁਧਿਆਣਾ ਵਿਖੇ ਬੀਬੀਆਂ ਨੂੰ ਅੰਮ੍ਰਿਤ ਛਕਾਇਆ ਅਤੇ ਸਮਾਜਿਕ ਬਰਾਬਰਤਾ ਪ੍ਰਦਾਨ ਕਰਨ ਲਈ ਸੂਬਾ (ਪ੍ਰਬੰਧਕ) ਥਾਪ ਦਿਤਾ। ਪਹਿਲੀ ਇਸਤ੍ਰੀ ਸੂਬਾ ਬੀਬੀ ਹੁਕਮੀ ਨੂੰ ਥਾਪਿਆ ਗਿਆ।



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 1 ਜੂਨ 1863 ਈ: ਪਿੰਡ ਸਿਆੜ੍ਹ ਵਿਖੇ ਪਹਿਲੀ ਵਾਰ ਬੀਬੀਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ।

ਗੁਰੂ ਜੀ ਨੇ "ਜੰਮਦੀਆਂ ਹੀ ਕੁੜੀਆਂ ਮਾਰਨ, ਉਹਨਾਂ ਦਾ ਮੁੱਲ ਲੈਕੇ ਬੁੱਢੇ ਰੋਗੀ, ਦਰਿਦ੍ਰੀ, ਬਦਮਾਸ਼, ਕੁਰਹਿਤੀਏ, ਕੁਕਰਮੀ, ਅ-ਸਿੱਖ ਨਾਲ ਵਿਆਹ ਕਰਨ, ਵੱਟੇ ਜਾਂ ਵਟਾਂਦਰੇ ਦੇ ਆਹਮੋ ਸਾਹਮਣੇ ਸਾਕ ਲੈਣ ਦੀ ਉੱਕੀ ਹੀ ਮਨਾਹੀ ਕੀਤੀ। .............ਮੌਤ ਪਿੱਛੋਂ ਬੁਢੇ ਬੁੱਢੜੀਆਂ ਦੇ ਨੱਕ ਉੱਚੇ ਕਰਨ, ਪਟੜੀ ਫੇਰ, ਗਦੌੜੇ ਫੇਰਨ, ਪਿੰਡ ਨੂੰ ਪੱਕੀ ਰੋਟੀ ਖੁਲਾਉਣ ਯਾ ਕੱਚੀ ਰਸਦ ਦੇਣ ਦੀਆਂ ਭੈੜੀਆਂ ਰਸਮਾਂ ਨੂੰ ਉੱਕਾ ਹੀ ਰੋਕਣ ਲਈ ਪ੍ਰਚਾਰ ਕੀਤਾ। ਵਿਛੜੇ ਸੱਜਣਾਂ ਲਈ ਆਦਿ ਸ੍ਰੀ ਗੁਰੂਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਪਾਠਾਂ ਦੇ ਭੋਗ ਪਾ ਕੇ ਉਨ੍ਹਾ ਦੀ ਆਤਮਾਵਾਂ ਲਈ ਅਰਦਾਸਾਂ ਕਰਨ ਦੀ ਰਹੁਰੀਤ ਚਲਾਈ।"(5)

ਉਸ ਵੇਲੇ ਵਿਆਹ ਨਾਲ ਸਬੰਧਤ ਖਰਚੇ ਬਹੁਤ ਵਧਾ ਦਿਤੇ ਗਏ ਸਨ। ਇਸੇ ਲਈ ਕੁੜੀਆਂ ਨੂੰ ਵੇਚਣ ਜਾਂ ਵੱਟਾ ਕਰਨ ਵਰਗੀਆਂ ਕੁਰੀਤੀਆਂ ਨੇ ਜਨਮ ਲੈ ਲਿਆ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਬਿਨਾਂ ਠਾਕੇ, ਸ਼ਗਨਾਂ, ਬਰਾਤ-ਡੋਲੀ, ਮਿਲਣੀ ਮੁਕਲਾਵੇ



3 ਜੂਨ 1863 ਈ: ਨੂੰ ਪਿੰਡ ਖੋਟੇ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਤੋਂ ਲਾਵਾਂ ਪੜ੍ਹ ਕੇ ਪਹਿਲੀ ਵਾਰ ਛੇ ਅਨੰਦ ਕਾਰਜ ਕਰ ਕੇ ਗੁਰਮਤਿ ਅਨੰਦ - ਮਰਿਯਾਦਾ ਆਰੰਭ ਕੀਤੀ।

---

ਅਤੇ ਦਾਜ਼-ਦਹੇਜ਼ ਦੇ ਵਿਆਹ ਕਰਨ ਦੀ ਇਕ ਨਵੀਂ-ਨਰੋਈ ਰੀਤੀ ਦਾ ਸ੍ਰੀ ਗਣੇਸ਼ ਕੀਤਾ, ਜਿਸਨੂੰ "ਅਨੰਦ ਕਾਰਜ" ਦਾ ਨਾਮ ਦਿੱਤਾ। ਕੇਵਲ ਸਵਾ ਰੁਪੈ ਵਿਚ ਵਿਆਹ

ਕਰਕੇ ਸਮਾਜ ਵਿੱਚ ਕ੍ਰਾਂਤੀ ਲਿਆ ਦਿੱਤੀ। ਪਹਿਲੀ ਵਾਰ 3 ਜੂਨ 1863ਈ: ਨੂੰ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ (ਪੰਜਾਬ) ਵਿਖੇ 6 ਅੰਤਰਜਾਤੀ ਵਿਆਹ ਕੀਤੇ ਗਏ। ਅਨੰਦ ਕਾਰਜ ਦੀ ਮਰਿਯਾਦਾ ਇਸ ਤਰ੍ਹਾਂ ਨਿਰਧਾਰਿਤ ਕੀਤੀ । ਸਭ ਤੋਂ ਪਹਿਲਾ ਹਵਨ ਕੀਤਾ ਜਾਂਦਾ ਹੈ। ਹਵਨ ਵਿੱਚ ਮੰਤਰਾਂ ਦੀ ਥਾਂ ਗੁਰਬਾਣੀ ਪੜ੍ਹੀ ਜਾਂਦੀ ਹੈ। ਜਪੁਜੀ ਸਾਹਿਬ, ਜਪੁ ਸਾਹਿਬ, ਚੌਪਈ, ਉਗਰਦੰਤੀ, ਅਕਾਲ ਉਸਤਤਿ, ਚੰਡੀ ਦੀ ਵਾਰ ਅਤੇ ਚੰਡੀ ਚਰਤ੍ਰਿ ਦੂਸਰਾ ਦਾ ਪਾਠ ਕੀਤਾ ਜਾਂਦਾ ਹੈ। ਹਵਨ ਉਪਰੰਤ ਹਵਨ ਕੁੰਢ ਦੇ ਦੁਆਲੇ ਬੇਦੀ ਦੇ ਫੇਰੇ ਦਿਤੇ ਜਾਂਦੇ ਹਨ। ਫੇਰਿਆਂ ਵੇਲੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਸੂਹੀ ਰਾਗ ਵਿੱਚੋਂ ਉਚਾਰਣ ਚਾਰ ਲਾਵਾਂ ਦਾ ਪਾਠ ਕੀਤਾ ਜਾਂਦਾ ਹੈ। ਇਹ ਇਤਿਹਾਸ ਵਿੱਚ ਪਹਿਲੀ ਵਾਰ ਸੀ ਕਿ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਵਿਚ ਰਚਿਤ ਲਾਵਾਂ ਦੇ ਪਾਠ ਨਾਲ ਵਿਆਹ ਹੋਏ ਸਨ, ਉਹ ਵੀ ਬਿਨਾਂ ਪੰਡਤ ਦੇ ਕਿਉਂਕਿ ਹਿੰਦੂ ਸਿੱਖਾਂ ਵਿਚ 3 ਜੂਨ 1863 ਈ: ਤੋਂ ਪਹਿਲਾਂ ਜੋ ਵੀ ਵਿਆਹ ਹੁੰਦੇ ਸਨ, ਉਹ ਪੰਡਤ ਸਨਾਤਨੀ ਮਰਿਯਾਦਾ ਅਨੁਸਾਰ ਕਰਵਾਂਦੇ ਚਲੇ ਆ ਰਹੇ ਸਨ।

"ਸ੍ਰੀ ਰਾਮ ਸਿੰਘ ਕੂਕੇ ਪਹਿਲੇ, ਅਨੰਦ ਸੁਛੰਦ ਪੜਾਏ ਸਹਿਲੇ
ਤਿਨਕੋ ਦੇਖ ਔਰ ਸਿਖ ਘਨੇ, ਲਗੇ ਆਨੰਦ ਪੜ੍ਹਾਵਨ ਤਨੇ। "(6)

ਇਹ ਸਮਾਜ ਦੇ ਠੇਕੇਦਾਰਾਂ ਪੰਡਤਾਂ ਆਦਿ ਦੇ ਰੋਜ਼ਗਾਰ ਅਤੇ ਸਰਦਾਰੀ ਉੱਤੇ ਚੋਟ ਸੀ। ਇਹਨਾਂ ਠੇਕੇਦਾਰਾਂ ਨੇ ਅੰਗਰੇਜ਼ ਕੋਲ ਸ਼ਿਕਾਇਤ ਕੀਤੀ। ਸਤਿਗੁਰੂ ਰਾਮ ਸਿੰਘ ਜੀ ਨੂੰ ਪੁਲੀਸ ਦੇ ਪਹਿਰੇ ਹੇਠ 14 ਜੂਨ 1863 ਨੂੰ ਸ੍ਰੀ ਭੈਣੀ ਸਾਹਿਬ ਪਹੁੰਚਾਇਆ ਗਿਆ।

"ਬਾਬਾ ਰਾਮ ਸਿੰਘ ਇਕ ਮਹਾਨ ਸੁਧਾਰਕ ਤੇ ਰਹਿਨੁਮਾ ਹੋਏ ਹਨ ਜਿਨ੍ਹਾਂ ਨੇ ਸਮਾਜ ਵਿਚ ਮਰਦ ਅਤੇ ਇਸਤ੍ਰੀ ਦੀ ਸੰਪੂਰਨ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿਚ ਸਫ਼ਲ ਵੀ ਹੋਏ। ਜੇ ਉਹਨਾਂ ਦੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਛੱਡ ਵੀ ਦੇਈਏ ਤਾਂ ਉਹਨਾਂ ਦਾ ਇਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹੱਕਦਾਰ ਹਨ, ਉਹਨਾਂ ਨੂੰ ਸੰਸਾਰ ਭਰ ਦੇ ਸ਼੍ਰੋਮਣੀ

ਸੁਧਾਰਕਾਂ ਦੀ ਸੱਫ਼ ਵਿੱਚ ਖੜ੍ਹਾ ਕਰ ਦੇਂਦਾ ਹੈ।(7)"

ਪਰ ਸਤਿਗੁਰੂ ਰਾਮ ਸਿੰਘ ਜੀ ਦੇ ਸਮਾਜ ਸੁਧਾਰ ਪ੍ਰੋਗਰਾਮ ਵਿਚੋਂ ਅੰਗਰੇਜ਼ ਨੂੰ ਆਪਣੀ ਸੱਤਾ ਉੱਤੇ ਹਮਲਾ ਹੁੰਦਾ ਨਜ਼ਰ ਆਉਣ ਲਗਾ। ਰਿਪੋਰਟਾਂ ਵੀ ਇਸ ਤਰ੍ਹਾਂ ਦੀਆਂ ਸਨ ਕਿ ਗੁਰੂ ਰਾਮ ਸਿੰਘ ਮੁੜ ਖਾਲਸਾ ਰਾਜ ਸਥਾਪਿਤ ਕਰਨਾ ਚਾਹੁੰਦੇ ਹਨ। ਇਸ ਲਈ 3.7.1863 ਨੂੰ ਪੰਜਾਬ ਸਰਕਾਰ ਵਲੋਂ ਹੁਕਮ ਜਾਰੀ ਹੋ ਗਿਆ ਕਿ "ਰਾਮ ਸਿੰਘ ਨੂੰ ਹਦਾਇਤ ਕੀਤੀ ਜਾਵੇ ਕਿ ਆਪਣੇ ਪਿੰਡ ਵਿਚ ਹੀ ਰਹੇਗਾ ਅਤੇ ਪੁਲੀਸ ਸਿਧੀ ਖਬਰ ਰਖੇਗੀ ਕਿ ਉਸ (ਗੁਰੂ ਰਾਮ ਸਿੰਘ) ਦੀਆਂ ਕੀ ਗਤੀ ਵਿਧੀਆਂ ਹਨ।" (8)

ਇਹ ਨਜ਼ਰਬੰਦੀ 13-2-67 ਤੱਕ ਰਹੀ। ਅੰਗਰੇਜ਼ ਸੋਚਦਾ ਸੀ ਕਿ ਨਾਮਧਾਰੀ ਕੂਕੇ ਸਿੱਖਾਂ ਦੇ ਪ੍ਰਚਾਰ ਨੂੰ ਠੱਲ ਪੈ ਜਾਵੇਗੀ। ਪਰ ਹੋਇਆ ਇਸ ਦੇ ਉਲਟ। ਗੁਰੂ ਜੀ ਨੇ ਪਹਿਲਾਂ 5 ਤੇ ਫਿਰ 17 ਹੋਰ, ਕੁਲ 22 ਸੂਬੇ ਥਾਪ ਦਿਤੇ, ਜੋ ਬੜੇ ਸੁਡੋਲ ਤੇ ਸੁਘੜ ਸਿਆਣੇ ਸਨ। ਉਹਨ੍ਹਾਂ ਨੇ ਪਿੰਡੋਂ ਪਿੰਡੀ ਨਗਰੋਂ-ਨਗਰ ਗੁਰੂ ਰਾਮ ਸਿੰਘ ਦੇ ਆਦੇਸ਼ਾਂ ਦਾ ਪ੍ਰਚਾਰ ਕੀਤਾ।

"ਸੰਨ 1867 ਤੱਕ ਉਸਨੇ (ਗੁਰੂ ਰਾਮ ਸਿੰਘ ਜੀ) ਆਪਣੇ ਦੁਆਲੇ ਕਾਫ਼ੀ ਚੇਲੇ ਬਣਾ ਲਏ ਸਨ। ਉਸ ਕੋਲ 10 ਲੱਖ ਅਣੁਆਈ (ਸਿੱਖ) ਬਣ ਚੁੱਕੇ ਸਨ ਅਤੇ ਉਹਨਾਂ ਦਾ ਮਨੋਰਥ ਇੱਕ ਰਾਜਨੀਤਿਕ ਦਲ ਬਨਣ ਦਾ ਪ੍ਰਤੀਤ ਹੁੰਦਾ ਸੀ। "(9)

"ਇਨ ਲੋਗੋਂ ਕੇ ਬੜੇ ਗਰੋਹ ਕੋ ਦੇਖ ਕਰ ਮਾਲੂਮ ਹੋ ਤਾ ਹੈ ਕਿ ਇਸ ਜਦੀਦ ਫ਼ਿਰਕੇ ਕੀ ਬੜੀ ਜਲਦ ਤਰੱਕੀ ਹੋਈ ਹੈ। ਗਾਉਂ ਕੇ ਗਾਉ ਔਰ ਮੌਜ਼ਿਆ ਕੇ ਮੌਜ਼ੇ ਕੂਕੇ ਹੋਏ ਥੇ। ਜਿਸ ਵਕਤ ਗੁਰੂ ਨਾਨਕ ਜੀ ਜੋ ਮੂਜਦ ਥੇ, ਨੇ ਸਿਲਸਿਲਾ ਅਰਸ਼ਾਦ ਕੀਆ, ਉਨਕੇ ਯਹ ਨਸੀਬ ਨਾ ਹੂਆ ਕਿ ਦਸ ਬਰਸ ਮੇਂ ਏਕ ਹਜ਼ਾਰ ਆਦਮੀ ਉਨਕੇ ਚੇਲੋਂ ਮੇ ਹੋਤਾ। ਉਨਕੇ ਮਜ਼ਬ ਕਾ ਆਰਜੂ ਪਿਛਲੇ ਮਸਨਦ ਨਸ਼ੀਨੋਂ ਕੇ ਵਕਤ ਮੈ ਹੂਆ ਥਾ। ਇਸ ਮੂਜਦ ਦੀ ਜ਼ਿੰਦਗੀ ਮੇ ਲਾਖੋਂ ਕੂਕਾ ਹੋ ਗਿਆ।" (10)

ਅੰਗਰੇਜ਼ ਮੇਜਰ ਮੈਕ. ਐਂਡਰੀਓ, ਡੀ. ਆਈ. ਜੀ. ਨੇ ਸਰਕਾਰ ਨੂੰ ਰਿਪੋਰਟ ਵਿੱਚ ਹੀ ਲਿੱਖ ਦਿਤਾ ਸੀ ਕਿ "ਰਾਮ ਸਿੰਘ ਦੇ ਪ੍ਰਚਾਰ ਨੇ ਪੰਜਾਬ ਵਿੱਚ ਤਰੱਥਲੀ ਮੱਚਾ ਦਿਤੀ ਹੈ।" (11)

ਥੋੜ੍ਹੇ ਹੀ ਸਮੇਂ ਵਿਚ ਲੋਕਾਂ ਨੂੰ ਗੁਰੂ ਨਾਨਕ ਪਾਤਸ਼ਾਹ ਜੀ ਦੇ ਦਰਵੇਸ਼ ਗੁਣਾਂ ਅਤੇ ਬਾਬਰੀ ਜੁਲਮਾਂ ਵਿੱਚ ਵਿਖਰੇਵਾਂ ਕਰਨ ਦੀ ਸੋਝੀ ਆ ਗਈ। ਗੁਰੂ ਜੀ ਨੇ ਲੋਕਾਂ ਨੂੰ ਸਮਝਾਇਆ ਕਿ ਗੁਲਾਮੀ ਦਾ ਜੀਉਣਾ, ਜੀਉਣਾ ਨਹੀਂ, ਅਜ਼ਾਦੀ ਵਿੱਚ ਹੀ ਸਭੇ ਨੇਮਤਾਂ ਹਨ, ਮਾਨਵਜਾਤੀ ਦਾ ਵਿਕਾਸ ਹੈ, ਧਰਮ ਦੀ ਪ੍ਰਫੁੱਲਤਾ ਅਤੇ ਸਮਾਜਿਕ ਉਨਤੀ ਛੁਪੀ ਹੈ। ਉਹਨਾਂ ਨੇ ਨਾਅਰਾ ਲਾਇਆ ਕਿ ਅਜ਼ਾਦੀ ਮੇਰਾ ਧਰਮ ਹੈ। ਕਿਉਂਕਿ "ਗੁਰੂ ਰਾਮ ਸਿੰਘ ਦਾ ਵਿਸ਼ਵਾਸ ਸੀ ਕਿ ਰਾਜਨੀਤਕ ਅਜ਼ਾਦੀ ਧਰਮ ਦਾ ਹੀ ਹਿੱਸਾ ਸੀ"। (ਡਾ. ਰਜਿੰਦਰ ਪ੍ਰਸ਼ਾਦ)(12)

ਸਤਿਗੁਰੂ ਰਾਮ ਸਿੰਘ ਜੀ ਦੇ ਇਹ ਸ਼ਬਦ ਨਾਮਧਾਰੀ ਸਿੱਖਾਂ ਦੇ ਮਨਾਂ ਵਿਚ ਘਰ ਕਰ ਗਏ। ਉਹ ਨਿੱਡਰ ਨਿਰਭੈ, ਨਿਰਵੈਰ ਹੋਕੇ ਅੰਗਰੇਜ਼ੀ ਹਕੂਮਤ ਵਿਰੁਧ ਕੂਕਾਂ ਮਾਰਨ ਲਗੇ ਤੇ ਲੋਕ ਉਹਨਾਂ ਨੂੰ ਕੂਕੇ ਕਹਿਣ ਲਗੇ। ਨਾਮਧਾਰੀ ਸੂਰਬੀਰਾਂ ਦੀ ਕੂਕ ਦੀ ਧਵੱਨੀ ਵਿੱਚੋਂ ਹੀ ਬਾਲ ਗੰਗਾ ਧਰ ਤਿਲਕ ਦਾ ਇਹ ਨਾਅਰਾ ਬੁਲੰਦ ਹੋਇਆ ਸੀ। "ਅਜ਼ਾਦੀ ਮੇਰਾ ਜਨਮ ਸਿੱਧ ਅਧਿਕਾਰ ਹੈ।"

"12 ਅਪ੍ਰੈਲ 1857 ਈਸਵੀ ਨੂੰ ਕੂਕਾ ਝੰਡੇ ਦਾ ਫਹਿਰਾਉਣਾ ਗੁਰੂਰਾਮ ਸਿੰਘ ਜੀ ਦੀ ਨੀਤੀ ਦਾ ਐਲਾਨ ਸੀ ਕਿ ਰਾਜਨੀਤਕ ਅਜਾਦੀ ਮੇਰਾ ਧਰਮ ਹੈ। ਇਹ ਸ੍ਰੀ ਬਾਲ ਗੰਗਾ ਧਰ ਤਿਲਕ ਦੇ ਇਸ ਐਲਾਨ ਅਜ਼ਾਦੀ ਮੇਰਾ ਜਨਮ ਸਿਧ ਅਧਿਕਾਰ ਹੈ ਤੋ ਬਹੁਤ-ਬਹੁਤ ਪਹਿਲਾਂ ਦੀ ਗੱਲ ਹੈ।(13)

ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਵਿੱਚ ਭਗਤੀ ਤੇ ਸ਼ਕਤੀ ਦਾ ਸੁਮੇਲ ਕਰਕੇ ਖਾਲਸੇ ਨੂੰ ਸੰਤ ਖਾਲਸੇ ਦਾ ਰੂਪ ਦੇ ਦਿਤਾ। ਸੰਤ ਸ਼ਬਦ ਨਾਮਧਾਰੀ ਸਿੱਖਾਂ ਦੇਂ ਉੱਚੇ ਸੁੱਚੇ ਅਚਾਰ-ਵਿਚਾਰ-ਵਿਹਾਰ ਦਾ ਸਾਖ਼ਸੀ ਹੈ। ਅੰਗਰੇਜ਼ ਲਿਖਦਾ ਹੈ। "ਕੂਕਾ ਝੂਠ ਨਹੀਂ ਬੋਲਦਾ, “ਕੂਕਾ ਸ਼ਰਾਬ ਨਹੀਂ ਪੀਂਦਾ, ਕੂਕਾ ਅੰਗਰੇਜ਼ ਦਾ ਵਫ਼ਾਦਾਰੀ ਨਹੀ...............”। ਅਤੇ ਅੰਗਰੇਜ਼ ਦੇ ਅ-ਨਿਆਂ ਪ੍ਰਤੀ ਅਵਾਜ ਬੁਲੰਦ ਕਰਨਾ, ਗਊ ਗਰੀਬ ਦੀ ਰੱਖਿਆ ਲਈ ਸਿਰ ਚੁਕਣਾ ਉਹਨਾਂ ਦੇ ਖਾਲਸਈ ਰੂਪ ਦਾ ਪ੍ਰਗਟਾਵਾ ਸੀ, ਜੋ ਗੁਰੂਗੋਬਿੰਦ ਸਿੰਘ ਜੀ ਦੇ ਹੁਕਮ ਵਿੱਚ ਸੀ ਕਿ

"ਚੂੰਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸਤ,

ਹਲਾਲ ਅਸਤ ਬੁਰਦਨ ਬ-ਸ਼ਮਸ਼ਿਰ ਦਸਤ"

ਪਰ ਸੰਤ ਖਾਲਸਾ ਬਨਣ ਲਈ ਇੱਕ ਸ਼ਰਤ ਤੇ ਪੂਰਿਆਂ ਉਤਰਨਾ ਪੈਂਦਾ ਸੀ, ਉਹ ਸ਼ਰਤ ਸੀ-

"ਪਹਿਲਾਂ ਮਰਣੁ ਕਬੂਲਿ ਕਰ ਜੀਵਣ ਕੀ ਛਡਿ ਆਸਿ

ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸ।" (ਪੰਨਾ 1102)

ਇਹ ਆਤਮ ਸਮਰਪਨ ਦੀ ਗੱਲ ਸੀ, ਮਾਨ-ਸਨਮਾਨ, ਅਮੀਰੀ-ਗਰੀਬੀ ਤਿਆਗਣ ਦੀ ਗੱਲ ਸੀ, ਜੋ ਹਰ ਵਰਗ ਦੇ ਭਾਰਤੀਆਂ ਨੇ ਪ੍ਰਵਾਨੀ ਅਤੇ ਉਹ ਸੰਤ ਖਾਲਸਾ, ਨਾਮਧਾਰੀ, ਕੂਕੇ ਸਿੱਖ ਬਨਣ ਲਗ ਪਏ। ਉਹ ਪੁਕਾਰ ਉਠੇ

ਦੰਮਾ ਬਾਝ ਗੁਲਾਮ ਹਾਂ ਵਤਨ ਦਾ ਮੈ,

ਜੋ ਵੀ ਕੰਮ ਕਰਨਾ ਕਰਨਾ ਵਤਨ ਖਾਤਰ,

ਮੇਰੇ ਅੱਥਰੇ ਇਸ਼ਕ ਦੀ ਚਾਹ ਇਕੋ

ਜੀਉਣਾ ਵਤਨ ਖਾਤਰ, ਮਰਨਾ ਵਤਨ ਖਾਤਰ। (ਇਕ ਕਵੀ)

ਸਤਿਗੁਰੂ ਰਾਮ ਸਿੰਘ ਜੀ ਦੀ ਇਸ ਸਮਰਪਨ ਨੀਤੀ 'ਪਹਿਲਾਂ ਮਰਨ ਕਬੂਲਿ' ਨੇ ਹੀ ਨੇਤਾ ਜੀ ਸੁਭਾਸ਼ ਚੰਦਰ ਬੋਸ ਨੂੰ ਪ੍ਰਭਾਵਿਤ ਕੀਤਾ। ਉਸਨੇ ਅਜ਼ਾਦ ਹਿੰਦ ਫ਼ੌਜ ਬਣਾਈ ਅਤੇ ਬਿਨਾਂ ਕਿਸੇ ਬਦਲ ਦੇ ਸਤਿਗੁਰੂ ਰਾਮ ਸਿੰਘ ਦੀ ਇਸ ਨੀਤੀ ਨੂੰ ਆਪਣੀ ਜੁਧ-ਨੀਤੀ ਦਾ ਮੂਲ ਅਧਾਰ ਬਣਾ ਲਿਆ। ਨੇਤਾ ਜੀ ਨੇ ਦੇਸ਼ ਵਾਸੀਆਂ ਨੂੰ ਆਖਿਆ,

'ਤੁਸੀ ਮੈਨੂੰ ਖ਼ੂਨ ਦਿਓ ਮੈ ਤੁਹਾਨੂੰ ਅਜ਼ਾਦੀ ਦਿਆਂਗਾਂ।'

ਗੁਰੂ ਰਾਮ ਸਿੰਘ ਜੀ ਦੇ 'ਹੋਹੁ ਸਭਨਾ ਕੀ ਰੇਣੁਕਾ' ਵਿੱਚ ਵੀ ਇਕ ਇਤਿਹਾਸ ਛੁਪਿਆ ਹੋਇਆ ਸੀ। ਉਸ ਵੇਲੇ ਸਮਾਜ ਅਮੀਰ ਤੇ ਗਰੀਬ ਦੋ ਧੜ੍ਹਿਆਂ ਵਿੱਚ ਵੰਡਿਆ ਹੋਇਆ ਸੀ। ਗੁਰੂ ਜੀ ਨੇ ਇਸ ਹੱਦ ਬੰਦੀ ਉੱਤੇ ਗਹਿਰੀ ਚੋਟ ਮਾਰੀ। ਅਮੀਰਜਾਦਿਆਂ ਦੇ ਗਲਾਂ ਵਿੱਚੋਂ ਸੋਨੇ ਦੇ ਕੰਠੇ ਮੋਤੀਆਂ ਦੀਆਂ ਮਾਲਾ ਉਤਰਵਾ ਦਿੱਤੀਆਂ, ਸਿਲਕੀ ਚੋਗਿਆਂ

ਦਾ ਤਿਆਗ ਕਰਵਾ ਦਿੱਤਾ, ਅਮੀਰ ਗਰੀਬ ਸਭ ਨੂੰ ਚਿੱਟੇ ਸਫ਼ੈਦ ਖੱਦਰ ਦੇ ਬਸਤਰ, ਸ਼ੁਧ ਭਾਰਤੀ ਪਹਿਰਾਵਾ ਅਤੇ ਗਲੇ ਵਿੱਚ ਉਨ ਦੀ ਸਫ਼ੈਦ ਮਾਲਾ ਪੁਆ ਦਿਤੀ। ਅਜੇਹਾ ਕਰਨ ਦੇ ਦੋ ਕਾਰਨ ਸਨ।

1. ਬਾਹਰੀ ਵਿਖਰੇਵੇਂ ਨੂੰ ਖਤਮ ਕਰਕੇ ਮਾਲਕ ਤੇ ਗੁਲਾਮ ਦੀ ਬਾਹਰੀ ਹੱਦ ਬੰਦੀ ਤੋੜਨਾ। ਗਰੀਬ ਲੋਗਾਂ ਦੇ ਮਨਾਂ ਵਿਚੋਂ ਹੀਨਭਾਵਨਾ ਕੱਢਣੀ। ਲੋਕਾਂ ਦੇ ਮਨਾਂ ਵਿਚ ਭਜਨ ਬੰਦਗੀ ਕਰਕੇ ਆਤਮਿਕ ਅਤੇ ਅੰਤਰੀਵ ਇੱਕ ਸੁਰਤਾ ਤਾਂ ਆ ਹੀ ਰਹੀ ਸੀ, ਬਾਹਰੋਂ ਵੀ ਇੱਕ ਪਹਿਰਾਵਾ ਪਹਿਨਵਾ ਕੇ ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਂ ਨੂੰ ਇੱਕ ਕਰਨਾ ਸ਼ੁਰੂ ਕਰ ਦਿੱਤਾ। ਅਨੁਸ਼ਾਸ਼ਿਤ, ਇਕ ਫ਼ੌਜੀ ਦੀ ਤਰ੍ਹਾਂ।
2. ਦੇਸੀ ਖੱਦਰ ਪਾਉਣ ਨਾਲ ਵਿਦੇਸੀ ਕਪੜਿਆਂ ਦਾ ਆਪ ਮੁਹਾਰੇ ਤਿਆਗ ਹੋ ਗਿਆ। ਵਿਦੇਸ਼ੀ ਕਪੜੇ ਦੀ ਖਪਤ ਘਟਣ ਲਗੀ, ਦੇਸੀ ਖੱਦਰ ਦੀ ਖੱਪਤ ਵੱਧਣ ਨਾਲ ਘਰੇਲੂ-ਦਸਤਕਾਰੀ ਧੰਦਿਆ ਵਿੱਚ ਵਾਧਾ ਹੋਣ ਲਗਾ। ਗਰੀਬ ਨੂੰ ਕੰਮ ਅਤੇ ਪੈਸੇ ਦੀ ਵਰਤੋਂ ਦੇਸ਼ ਵਿੱਚ ਹੀ ਹੋਣ ਲਗੇਗੀ।

ਸਤਿਗੁਰੂ ਰਾਮ ਸਿੰਘ ਜੀ ਦੇ ਇਸ ਖੱਦਰ ਦੀ ਸਾਦਗੀ ਵਿੱਚੋਂ ਹੀ 50 ਸਾਲਾਂ ਬਾਅਦ ਮਹਾਤਮਾ ਗਾਂਧੀ ਜੀ ਦੇ ਚਰਖੇ ਦੀ ਉੱਪਜ ਹੋਈ। ਗਾਂਧੀ ਜੀ ਨੇ ਪਹਿਲਾਂ ਵਦੇਸ਼ੀ ਕਾਟ ਦੇ ਬਸਤਰਾਂ ਅਤੇ ਕਪੜਿਆਂ ਦਾ ਤਿਆਗ ਕੀਤਾ ਅਤੇ ਫਿਰ ਲੋਕਾਂ ਵਿੱਚ ਇਸਦਾ ਪ੍ਰਚਾਰ ਸ਼ੁਰੂ ਕੀਤਾ।

# ਨਾ – ਮਿਲਵਰਤਨ ਅੰਦੋਲਨ ਅਤੇ ਸਵੈਰਾਜ

"ਅਸਲ ਵਿੱਚ ਗੁਰੂ ਰਾਮ ਸਿੰਘ ਜੀ ਨੇ ਜੋ ਇਤਿਹਾਸਕ ਨਾ-ਮਿਲਵਰਤਨ ਅਤੇ ਸਵਦੇਸ਼ੀ ਲਹਿਰ ਸ਼ੁਰੂ ਕੀਤੀ ਸੀ, ਉਸਨੇ ਭਾਰਤ ਵਿਚੋਂ ਅੰਗਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਹਿਲਾ ਦਿਤੀਆਂ ਸਨ ਅਤੇ ਇਸੇ ਨੀਤੀ ਦੀ ਮੱਦਦ ਨਾਲ ਹੀ ਮਹਾਤਮਾ ਗਾਂਧੀ ਜੀ ਭਾਰਤ ਵਿੱਚੋਂ ਗੁਲਾਮੀ ਦੇ ਗਲਬੇ ਨੂੰ ਹਟਾਉਣ ਵਿੱਚ ਕਾਮਯਾਬ ਹੋਏ।" (14)

ਦੇਸ਼ ਦੀ ਅਜ਼ਾਦੀ ਲਈ ਨਾ-ਮਿਲਵਰਤਨ ਅੰਦੋਲਨ ਇੱਕ ਅਨੋਖੀ ਗੱਲ ਸੀ। ਜੋ ਵਿਸ਼ਵ ਵਿੱਚ ਪਹਿਲੀ ਵਾਰ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ। ਇਨਸਾਈਕਲੋਪੀਡੀਆ ਬ੍ਰਿਟੈਨਿਕਾ ਦੀ ਜਿਲਦ 8 ਪੰਨਾ 142 ਤੇ ਲਿਖਿਆ ਹੈ ਕਿ

ਕਿ "(ਗੁਰੂ) ਰਾਮ ਸਿੰਘ, ਸਿੱਖ ਦਰਸ਼ਨਿਕ, ਸੁਧਾਰਕ ਅਤੇ ਅੰਗਰੇਜ਼ ਵਪਾਰੀ ਨਾਲ ਅਤੇ ਨੌਕਰੀਆਂ ਪ੍ਰਤਿ ਨਾ-ਮਿਲਵਰਤਨ ਤੇ ਬਾਈਕਾਟ ਨੂੰ ਰਾਜਨੀਤਿਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਣ ਵਾਲਾ ਪਹਿਲਾ ਭਾਰਤੀ ਹੈ"।

"Ram Singh, Sikh philospher and reformer and the first Indian to use Non-cooperation and boycott the British merchandise and services as a political weapon".

"ਉਹਨਾਂ ਦੀ ਨਾ-ਮਿਲਵਰਤਨ ਮਹਾਤਮਾ ਗਾਂਧੀ ਦੀ ਨਾ-ਮਿਲਵਰਤਨ ਨਾਲੋਂ ਕਈ ਗੱਲਾਂ ਵਿੱਚ ਵੱਧ ਕੇ ਸੀ। ਅਦਾਲਤਾਂ ਦਾ ਬਾਈਕਾਟ, ਆਪਣੀਆਂ ਪੰਚਾਇਤਾਂ ਦੀ ਕਾਇਮੀ ਸਰਕਾਰੀ ਤਾਲੀਮ ਦਾ ਬਾਈਕਾਟ, ਵਿਦੇਸ਼ੀ ਸਰਕਾਰ ਦੇ ਬਾਈਕਾਟ ਨਾਲ ਰੇਲ, ਤਾਰ ਤੇ ਡਾਕ ਦੇ ਬਾਈਕਾਟ ਦਾ ਵੀ ਪੂਰਾ ਪ੍ਰਚਾਰ ਕੀਤਾ। ਉਸ ਵੇਲੇ ਦੇਸ਼ ਇੰਨਾ ਸਾਹ-ਸਤਹੀਣ ਹੋ ਗਿਆ ਸੀ ਕਿ ਬਾਈਕਾਟ ਦੀ ਗੱਲ ਸੋਚੀ ਨਹੀਂ ਜਾ ਸਕਦੀ ਸੀ।" (15)

ਬਰਤਾਨਵੀ ਸਰਕਾਰ ਦਾ ਪੂਰਨ ਬਾਈਕਾਟ ਦਾ ਮਤਲਬ ਸੀ ਪੂਰਨ ਸਵਰਾਜ, ਜਿਸ ਲਈ ਕਾਂਗਰਸ ਨੇ ਸੰਨ 1929 ਈ: ਵਿੱਚ ਲਾਹੌਰ ਸ਼ੈਸ਼ਨ ਵਿੱਚ ਮਤਾ ਪਕਾਇਆ ਸੀ। ਸਤਿਗੁਰੂ ਰਾਮ ਸਿੰਘ ਜੀ ਕਹਿਣੀ ਦੇ ਨਹੀਂ ਕਥਣੀ ਦੇ ਸੂਰੇ ਸਨ। ਇਸੇ ਲਈ ਬਾਈਕਾਟ ਦੇ ਨਾਲ-ਨਾਲ ਰੋਜਮਰਾ ਦੀਆਂ ਲੋੜਾਂ, ਝਗੜਿਆਂ ਦਾ ਨਿਪਟਾਰਾ ਕਰਨ, ਕਾਰੋਬਾਰ,

ਬੱਚਿਆਂ ਦੀ ਪੜ੍ਹਾਈ ਲਈ ਯੋਗ ਪ੍ਰਬੰਧ ਕੀਤੇ। ਅੰਗਰੇਜ਼ੀ ਵਸਤਾਂ ਦੀ ਥਾਂ ਭਾਰਤੀ-ਘਰੇਲੂ ਵਸਤੂਆਂ ਦਾ ਪ੍ਰਯੋਗ ਕਰਨ ਦਾ ਆਦੇਸ਼ ਕਰਨ ਦੇ ਨਾਲ ਸਵਦੇਸ਼ੀ ਦਾ ਪ੍ਰਚਾਰ ਤਾਂ ਹੋਇਆ ਹੀ ਨਾਲੋ ਨਾਲ ਦੇਸੀ ਸਨੱਅਤਾਂ ਤੇ ਘਰੇਲੂ ਧੰਦਿਆਂ ਨੂੰ ਵੀ ਉਤਸ਼ਾਹ ਮਿਲਣਾ ਸ਼ੁਰੂ ਹੋ ਗਿਆ। ਬਚਿਆਂ ਦੀ ਪੜ੍ਹਾਈ ਦਾ ਪ੍ਰਬੰਧ ਧਰਮਸ਼ਾਲਾਵਾ, ਮੰਦਰਾਂ, ਗੁਰਦੁਆਰਿਆਂ ਵਿੱਚ ਕੀਤਾ ਗਿਆ ਤਾਂ ਜੋ ਬੱਚੇ ਦੇਸ਼ ਦੀ ਸੰਸਕ੍ਰਿਤੀ ਤੋਂ ਜਾਣੂ ਹੋ ਸਕਣ, ਅਦਾਲਤਾਂ ਦਾ ਤੋੜ ਸੀ ਪੰਚਾਇਤਾਂ ਦੀ ਸਥਾਪਨਾ, ਇਲਾਕਿਆਂ ਵਿੱਚ ਸੂਬੇ ਨਿਯੁਕਤ ਕਰਨੇ, ਪ੍ਰਚਾਰ ਲਈ ਜਥੇਦਾਰ, ਆਪਣਾ 'ਕੂਕਾ ਡਾਕ' ਪ੍ਰਬੰਧ ਦੇਸੀ ਰਿਆਸਤਾਂ ਨਾਲ ਗੱਠ ਜੋੜ, ਫ਼ੌਜੀ ਸਿਖਿਆ ਲਈ ਕਸ਼ਮੀਰ ਰਾਜ ਵਿੱਚ "ਕੂਕਾ ਪਲਟਨ" ਅਤੇ ਵਿਦੇਸ਼ਾਂ ਵਿੱਚ ਗੁਆਂਢੀ ਦੇਸ਼ਾਂ ਨੇਪਾਲ, ਰੂਸ ਨਾਲ ਰਾਜਨੀਤਿਕ ਸਬੰਧ, ਇਸ ਗੱਲ ਦਾ ਪ੍ਰਤੱਖ ਸਬੂਤ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਰਹਿਨੁਮਾਈ ਹੇਠ ਨਾਮਧਾਰੀ ਸਿੱਖਾਂ ਨੇ ਸਵੈਰਾਜ ਸਥਾਪਿਤ ਕਰ ਲਿਆ ਸੀ।

"ਕੇਵਲ ਪੰਜਾਬ ਨੂੰ 70 ਸੂਬਿਆਂ ਵਿੱਚ ਨਹੀ ਵੰਡਿਆ ਸੀ, ਸਗੋਂ ਇਨ੍ਹਾਂ ਵਿੱਚ ਗੁਰੂ(ਰਾਮ ਸਿੰਘ ਜੀ) ਦੇ ਸੂਬੇ ਦੌਰੇ ਕਰਕੇ ਖਾਲਸਾ ਰਾਜ ਦੇ ਮੁੜ ਬਹੁਤ ਛੇਤੀ ਸਥਾਪਿਤ ਹੋਣ ਦਾ ਪ੍ਰਚਾਰ ਕਰਦੇ ਸਨ ਅਤੇ ਸਿੱਖਾਂ ਦੇ ਸਾਰੇ ਵਰਗਾਂ ਦੀਆਂ ਬਲ- ਸ਼ਕਤੀਆਂ ਨੂੰ ਇਕੱਠਾ ਕਰ ਰਹੇ ਸਨ........

ਕਸ਼ਮੀਰ, ਕਾਬਲ ਅਤੇ ਨੇਪਾਲ ਵਿੱਚ ਆਪਣੇ ਰਾਜਦੂਤ ਭੇਜੇ ਸਨ। ਇਹਨਾਂ ਦਾ (ਕੂਕਿਆਂ ਦਾ) ਖੁਫ਼ੀਆ ਡਾਕ ਪ੍ਰਬੰਧ ਤਾਂ ਇੰਨਾ ਪਰੀ ਪੂਰਨ ਸੀ ਕਿ (ਗੁਰੂਜੀ ਦੇ) ਆਦੇਸ਼ ਹੈਰਾਨੀ ਜਨਕ ਤੇਜ਼ੀ ਨਾਲ ਦੂਰ-ਦੁਰਾਡੇ ਇਲਾਕਿਆਂ ਵਿੱਚ ਵੀ ਪਹੁੰਚ ਜਾਂਦੇ ਸਨ। "(16)

# ਐਲਾਨ-ਏ-ਜੰਗ

ਅੰਗਰੇਜ਼ਾਂ ਨੇ ਪਾੜੋ ਤੇ ਰਾਜ ਕਰੋ ਦੀ ਨੀਤੀ ਨਾਲ ਭਾਰਤੀਆਂ ਨੂੰ ਗੁਲਾਮ ਬਣਾਇਆ ਸੀ। ਗੁਰੂਰਾਮ ਸਿੰਘ ਨੇ ਇਸ ਕੁਟੀਲ ਨੀਤੀ Divide & Rule ਦੇ ਮੁਕਾਬਲੇ Unite & Fight ਅਥਵਾ 'ਜੁੜੋ ਤੇ ਲੜੋ' ਦੀ ਨੀਤੀ ਦਾ ਐਲਾਨ ਕੀਤਾ। ਲੋਕ ਇਕੱਠੇ ਹੋ ਗਏ ਤੇ ਸ਼ਕਤੀ ਬਣ ਗਈ।

ਜਦੋਂ ਅੰਗਰੇਜ਼ ਅਜੇ ਪੰਜਾਬ ਤੇ ਪੂਰੀ ਤਰ੍ਹਾਂ ਕਾਬਜ਼ ਨਹੀਂ ਸੀ ਤਾਂ ਉਸਨੇ ਸ਼ਰਤ ਪ੍ਰਵਾਨੀ ਸੀ ਕਿ Kine are not to be killed (ਗਊ ਨਹੀ ਮਾਰੀ ਜਾਵੇਗੀ) (ਮਿ: ਹੈਨਰੀ . ਐਮ . ਲਾਰੇਂਸ)

ਪਰ 1849 ਵਿੱਚ ਪੰਜਾਬ ਉੱਤੇ ਕਾਬਜ ਹੁੰਦੇ ਹੀ ਸਿੱਧੇ-ਅਸਿੱਧੇ ਗਊ ਹੱਤਿਆ ਸ਼ੁਰੂ ਹੋ ਗਈ। ਹੌਲੀ-ਹੌਲੀ ਅੰਗਰੇਜ਼ ਨੇ ਹਿੰਦੂ-ਸਿਖਾਂ ਤੇ ਮੁਸਲਮਾਨਾਂ ਨੂੰ ਲੜਾਉਣ ਲਈ ਗਊ ਹਤਿਆ ਸਰਕਾਰੀ ਤੌਰ ਤੇ ਪ੍ਰਵਾਨ ਲਈ ਤੇ ਬੁਚੜਖਾਨੇ ਖੁਲ੍ਹ ਗਏ। ਹੁਣ " ਗਊਬੱਧ ਦਾ ਰੋਕਣਾ ਤੇ ਰੁਕਵਾਉਣਾ ਇਸ ਗਲ ਦਾ ਸਬੂਤ ਤੇ ਚਿੰਨ੍ਹ ਸੀ ਜੋ ਵਿਦੇਸ਼ੀਆਂ ਦਾ ਰਾਜ ਤੇ ਗਲਬਾ ਭਾਰਤਵਾਸੀਆਂ ਜਾਂ ਦੇਸ਼ ਉਤੋਂ ਉਠ ਗਿਆ ਹੈ। ਗਊਬੱਧ ਨੂੰ ਸਰਕਾਰੀ ਤੌਰ ਤੇ ਪ੍ਰਵਾਨ ਕਰਨਾ ਇਸ ਗੱਲ ਦਾ ਸਬੂਤ ਤੇ ਚਿੰਨ੍ਹ ਸੀ ਜੋ ਭਾਰਤ ਦੇਸ਼ ਤੇ ਭਾਰਤ ਵਾਸੀ ਪ੍ਰਾਧੀਨ ਹਨ।" (17)

ਨਾਮਧਾਰੀਆਂ ਨੇ ਤਾਂ ਕੱਦੇ ਵੀ ਬਦੇਸ਼ੀ ਹਕੂਮਤ ਨਹੀਂ ਪ੍ਰਵਾਨੀ ਸੀ। ਨਾਲੇ ਸਤਿਗੁਰੂ ਰਾਮ ਸਿੰਘ ਜੀ ਨੇ ਤਾਂ ਨਾਮਧਾਰੀ ਝੰਡੇ ਥੱਲੇ ਇਕੱਠੀ ਹੋਈ ਲੋਕ ਸ਼ਕਤੀ ਨੂੰ ਜੁਟਾਉਣ ਦੇ ਹੱਲ ਸੋਚੇ ਹੋਏ ਸਨ ਕਿ ਕਿਵੇਂ ਤੇ ਕਦੋਂ ਬਦੇਸ਼ੀ ਹਕੂਮਤ ਤੇ ਹੱਲਾ ਬੋਲਣਾ ਹੈ। "ਸਤਿਗੁਰੂ ਰਾਮ ਸਿੰਘ ਜੀ ਨੇ ਸਿਧਾਂਤਾ ਅਤੇ ਅਮਲਾਂ ਉਤੇ ਬੜੀ ਚੰਗੀ ਤਰ੍ਹਾ ਸੋਚ ਕੇ ਜੱਥੇ ਬੰਦੀ ਦੇ ਢੰਗ ਅਤੇ ਥਿਊਰੀਆਂ ਵੀ ਨਾਲ-ਨਾਲ ਹੀ ਪੈਦਾ ਕੀਤੇ। ਹਰ ਜੱਥੇ-ਬੰਦੀ ਲਈ ਇਸ ਗੱਲ ਦੀ ਅਤਿਅੰਤ ਲੋੜ ਜਾਣੀ ਗਈ ਹੈ ਕਿ ਸ਼ਰਧਾਲੂਦਾ ਬੇਓੜਕਾ ਭਰੋਸਾ ਅਤੇ ਸ਼ਕਤੀਆਂ ਨੂੰ ਇੱਕ ਥਾਂ ਜਮਾ ਕਰਨ ਲਈ ਇਕ ਕੇਂਦਰੀ ਨੁਕਤਾ ਹੋਵੇ। ਇਹ ਵਿਸ਼ਵਾਸ ਕੇਂਦਰ ਕੋਈ

ਰਹੱਸਵਾਦੀ ਨਾ ਸਮਝਣ ਜਾਂ ਸਦਾ ਬਦਲਣ ਵਾਲਾ ਨਹੀਂ ਹੋਣਾ ਚਾਹੀਦਾ। ਸਗੋਂ ਸਦਾ ਚਮਕੀਲਾ, ਪੁਖਤਾ ਅਤੇ ਪ੍ਰਕਾਸ਼ਮਾਨ ਸ਼ੈ ਵਰਗਾ ਅਭੁਲ ਹੋਣਾ ਚਾਹੀਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸੰਗਰਾਮ ਦਾ ਕੇਂਦਰ ਗਊ ਨੂੰ ਬਣਾਇਆ"।(18)

ਅੰਗਰੇਜ਼ ਧਰਮ ਦੇ ਨਾਮ 'ਤੇ ਲੜਾਉਣਾ ਚਾਹੁੰਦਾ ਸੀ। ਗੁਰੂ ਰਾਮ ਸਿੰਘ ਜੀ ਭਾਰਤੀਆਂ ਨੂੰ ਇਕ ਕਰਕੇ ਅੰਗਰੇਜ਼ ਨੂੰ ਕਢਣਾ ਚਾਹੁੰਦੇ ਸਨ। ਇਸੇ ਲਈ ਉਹਨਾਂ ਨੇ ਅੰਗਰੇਜ਼ ਨੀਤੀ ਨੂੰ ਪਹਿਚਾਣਿਆ ਅਤੇ ਨਾਮਧਾਰੀਆਂ ਨੇ ਅੰਗਰੇਜ਼ ਵਿਰੁਧ ਜੰਗ ਦਾ ਐਲਾਨ ਕਰ ਦਿਤਾ।

# ਸ਼ਹਾਦਤਾਂ

ਅੰਗਰੇਜ਼ ਵਲੋਂ ਗੁਲਾਮੀ ਦਾ ਅਹਿਸਾਸ ਕਰਾਉਣ ਲਈ ਖੋਲ੍ਹੇ ਬੁਚੜਖਾਨੇ ਫਿਰਕੂ.ਫਸਾਦਾਂ ਦੇ ਅੱਡੇ ਬਣਨੇ ਸਨ ਅਤੇ ਦੇਸ਼ ਵਾਸੀ ਧਰਮ ਦੇ ਨਾਮ 'ਤੇ ਲੜਦੇ ਮਰਦੇ ਰਹਿੰਦੇ, ਇਸ ਲਈ ਬੁਚੜ -ਖਾਨੇ ਤੇ ਹੱਲੇ ਬੋਲੇ ਗਏ। ਸਾਥੀ ਅਰਜਨ ਸਿੰਘ ਗੜਗੱਜ ਅਨੁਸਾਰ "ਨਾਮਧਾਰੀ ਬੁੱਚੜਾਂ ਨੂੰ ਨਹੀਂ ਬੁਚੜ ਖਾਨਿਆਂ ਨੂੰ ਖਤਮ ਕਰਨਾ ਚਾਹੁੰਦੇ ਸਨ। ਉਹ ਬੁੱਚੜਖਾਨਿਆਂ ਨੂੰ ਅੰਗਰੇਜ਼ਾਂ ਵਲੋਂ ਹਮੇਸ਼ਾ ਲਈ ਫ਼ਿਰਕੂਭੜਕਾਹਟ ਲਈ ਕਾਇਮ ਕੀਤਾ ਗਿਆ ਅੱਡਾ ਸਮਝਦੇ ਸਨ। ਜਿਹੜਾ ਹਿੰਦੂ-ਮੁਸਲਿਮ ਫਸਾਦ ਦਾ ਕਾਰਨ ਬਣ ਸਕਦਾ ਸੀ ਤੇ ਜਿਹੜਾ ਪਿਛੋਂ ਬਣਿਆ ਵੀ"।

ਸੋ ਨਾਮਧਾਰੀ ਸਿੱਖਾਂ ਨੇ 14-15 ਜੂਨ 1871 ਈ: ਦੀ ਰਾਤ ਨੂੰ ਅੰਮ੍ਰਿਤਸਰ ਬੁਚੜਖਾਨੇ ਤੇ ਧਾਵਾ ਬੋਲਿਆ। ਅੰਮ੍ਰਿਤਸਰ ਵਿਖੇ ਸਥਿਤ ਹਰਿਮੰਦਰ ਸਾਹਿਬ ਤੇ ਪਵਿੱਤਰ



ਸ਼ਹੀਦੀ ਸਾਕਾ ਅੰਮ੍ਰਿਤਸਰ 15 ਸਿਤੰਬਰ 1871 ਨੂੰ ਰਾਮ ਬਾਗ ਬੋਹੜ ਨਾਲ ਚਾਰ ਨਾਮਧਾਰੀ ਸਿੰਘਾਂ ਨੂੰ ਸਰੇ-ਬਾਜ਼ਾਰ ਫਾਂਸੀ ਤੇ ਲਟਕਇਆ ਗਿਆ।

ਸਰੋਵਰ ਸਾਡੇ ਗੌਰਵ ਮਈ ਇਤਿਹਾਸ ਦਾ ਪ੍ਰਤੀਕ ਹੈ। ਜਦੋਂ ਗਊਆਂ ਦੇ ਹੱਡ ਬੋਟੀਆਂ ਪੰਛੀਆਂ ਰਾਹੀਂ ਸਰੋਵਰ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾ ਵਿੱਚ ਡਿੱਗਣ ਲਗੇ ਤਾਂ ਸਬਰ ਦੀ ਹੱਦ ਟੁਟ ਗਈ। ਨਾਮਧਾਰੀ ਸੂਰਬੀਰਾਂ ਬੁਚੜਖਾਨੇ ਬੰਦ ਕਰਾਉਣ ਲਈ ਹੱਲਾ ਬੋਲ ਦਿਤਾ ਅਤੇ ਮਹੀਨੇ ਬਾਅਦ ਦੂਸਰਾ ਹਮਲਾ ਰਾਇਕੋਟ ਬੁਚੜਖਾਨੇ 'ਤੇ ਕੀਤਾ।

ਇਹ ਅੰਗਰੇਜ਼ ਸਰਕਾਰ ਲਈ ਇਕ ਵੰਗਾਰ ਸੀ ਕਿ ਕੂਕੇ ਸਿੱਖ ਉਹਨਾਂ ਦੇ ਸਾਮਰਾਜ ਨੂੰ ਨਹੀਂ ਪ੍ਰਵਾਨਦੇ। ਅੰਗਰੇਜ਼ ਨੇ ਵੀ ਇਸ ਨੂੰ ਬਗਾਵਤ ਹੀ ਸਮਝਿਆ। ਮਿ: ਜੇ. ਡਬਲਯ, ਮੈਕਲਬ ਲਿਖਦਾ ਹੈ, "ਮੈਂ ਸਮਝਦਾ ਹਾਂ ਕਿ ਉਹਨਾਂ ਬੁਚੜਾਂ ਦਾ ਜੋ ਸਰਕਾਰ ਵਲੋਂ ਪ੍ਰਵਾਨਿਤ ਜਗਹ ਤੇ ਗਊਕਸ਼ੀ ਕਰਦੇ ਹਨ, ਦਾ ਅਜਨਬੀ ਲੋਕਾਂ ਵਲੋਂ ਕਤਲ ਕੀਤੇ ਜਾਣਾ, ਖੁਲਮ ਖੁਲਾ ਸਾਡੇ ਸ਼ਾਹੀ ਹੁਕਮਾਂ ਦੀ ਉਲੰਘਣਾ ਹੈ। ਮੇਰੀ ਇਹ ਰਾਇ ਹੈ ਜੇ ਇਸ ਬਗਾਵਤ ਕਰਨ ਵਾਲਿਆਂ ਨੂੰ ਸਖਤ ਸਜਾਵਾਂ ਨਾ ਦਿਤੀਆਂ ਗਈਆਂ ਤਾਂ ਸਾਡੇ ਸਾਮਰਾਜ ਲਈ ਖਤਰਾ ਬਣ ਜਾਵੇਗਾ। "(19)

ਉਤੋਂ ਹੇਠਾਂ ਦੋ ਹਮਲੇ ਵੇਖ ਅੰਗਰੇਜ਼ ਬੋਖਲਾ ਗਿਆ। ਉਸਨੇ ਕੁਝ ਹਿੰਦੂ-ਸਿੱਖਾਂ ਨੂੰ ਫੜ ਲਿਆ ਅਤੇ ਡਰਾ ਧਮਕਾ ਕਿ ਕੇਸ ਬਣਾ ਦਿਤਾ, ਜੁਰਮ ਕਬੂਲ ਕਰਵਾ ਲਿਆ ਕਿ ਅੰਮ੍ਰਿਤਸਰ ਬੁਚੜਖਾਨੇ ਤੇ ਧਾਵਾ ਉਹਨਾਂ ਹੀ ਬੋਲਿਆ ਹੈ। ਪਰ ਉਸਦਾ ਭਾਜ ਉਘੜ ਕੇ ਲੋਕਾਂ ਸਾਹਮਣੇ ਆ ਗਿਆ ਜਦੋਂ ਨਾਮਧਾਰੀ ਸਿੱਖਾਂ ਨੇ ਅਦਾਲਤ ਵਿੱਚ ਪੇਸ਼ ਹੋ ਕੇ ਸਬੂਤ ਪੇਸ਼ ਕੀਤੇ ਅਤੇ ਕਬੂਲ ਕੀਤਾ ਕਿ ਬੂਚੜਖਾਨਿਆਂ ਤੇ ਧਾਵਾ ਉਹਨਾਂ ਬੋਲਿਆ ਹੈ।

ਪੰਜਾਬ ਗੋਰਮਿੰਟ ਨੇ ਜੋ 9.9.1871 ਨੂੰ ਭਾਰਤ ਸਰਕਾਰ ਨੂੰ ਰਿਪੋਰਟ ਭੇਜੀ ਉਸ ਅਨੁਸਾਰ ਰਾਇਕੋਟ ਵਾਲੇ ਕੇਸ ਵਿੱਚ ਉਹਨਾਂ ਦੇ ਆਪਣੇ ਆਪ ਜੁਲਮ ਕਬੂਲ ਕਰਨ ਕਰਕੇ, ਉਹਨਾਂ ਨੂੰ ਸਜਾਇ ਮੌਤ ਦਿਤੀ ਗਈ। ਤਿੰਨ ਨੂੰ ਫ਼ਾਂਸੀ ਦਿਤੀ ਗਈ ਜਿੰਨ੍ਹਾਂ ਦੇ ਨਾਮ ਸਨ ਸੰਤ ਮਸਤਾਨ ਸਿੰਘ, ਸੰਤ ਗੁਰਮੁਖ ਸਿੰਘ ਤੇ ਸੰਤ ਮੰਗਲ ਸਿੰਘ। ਇਹਨਾਂ ਨੂੰ 5 ਅਗਸਤ 1871 ਈ: ਨੂੰ ਫਾਹੇ ਲਾਇਆ ਗਿਆ। ਅੰਮ੍ਰਿਤਸਰ ਵਾਲੇ ਕੇਸ ਵਿੱਚ ਚਾਰ ਸਿੰਘਾਂ ਬੀਹਲਾ ਸਿੰਘ, ਹਾਕਮ ਸਿੰਘ ਪਟਵਾਰੀ, ਲਹਿਣਾ ਸਿੰਘ ਤੇ ਫਤਹਿ ਸਿੰਘ ਭਾਟੜਾ ਨੂੰ 15-9-1871 ਫ਼ਾਂਸੀ ਦੀ ਸਜਾਵਾਂ ਹੋਈਆਂ ਅਤੇ ਤਿੰਨ ਸਿੰਘਾਂ ਨੂੰ ਕਾਲੇ ਪਾਣੀ ਦੀ ਸਜਾ

ਹੋਈ ਜੋ ਜੇਲ੍ਹ ਵਿੱਚ ਸ਼ਹੀਦੀਆਂ ਪਾ ਗਏ। ਇਹਨਾਂ ਤਿੰਨਾਂ ਸਿੰਘਾਂ ਦੇ ਨਾਮ ਸਨ ਲਾਲ ਸਿੰਘ, ਸ੍. ਲਹਿਣਾ ਸਿੰਘ ਲੋਪੋਕੀ ਤੇ ਲਹਿਣਾ ਸਿੰਘ ਸਪੁਤਰ ਸ੍ਰ: ਬਲਾਕਾ ਸਿੰਘ। ਚਾਰੇ "ਸਿੰਘਾਂ ਪਹਿਲਾਂ ਹਰਮਿੰਦਰ ਸਾਹਿਬ ਪਵਿੱਤਰ ਸਰੋਵਰ ਵਿੱਚ ਇਸ਼ਨਾਨ ਕੀਤਾ ਫੇਰ ਸ਼ਬਦ ਪੜ੍ਹਦੇ ਰਾਮਬਾਗ ਜਿੱਥੇ ਸ਼ਰੇਆਮ ਫਾਂਸੀ ਦਿਤੀ ਜਾਣੀ ਸੀ ਪਹੁੰਚੇ। ਸ੍ਰ: ਸੰਤੋਖ ਸਿੰਘ ਬਾਹੂਵਾਲ ਲਿਖਦੇ ਹਨ ਸਿੰਘਾਂ ਦੇ ਚਿਹਰਿਆਂ ਉਪਰ ਲਾਲੀਆਂ ਚੜ੍ਹਦੀਆ ਹਨ ਬੇ-ਗਮ ਹੈਂ। ਜਿਨ੍ਹੇ ਕੇ ਮਨ ਮੇਂ ਮੌਤ ਕਾ ਭੈ ਨਹੀਂ ਹੈ, ਨਿਰਭੈ ਸ਼ਬਦ ਪੜਦੇ ਹੈਂ। ਤਖਤੇ ਪਰ ਚੜੇ........ਬੜੇ ਹੌਂਸਲੇ ਵਾਲਿਆਂ ਨੇ ਜਲਾਦ ਨੇੜੇ ਨਹੀਂ ਆਉਣ ਦਿਤਾ। ਆਪਦੀ ਹੱਥੀਂ ਰਸੇ ਗਲਾ ਮੈਂ ਪਾਏ। ਚਿੱਟੀਆਂ ਪੁਸ਼ਾਕਾਂ ਹੰਸਾਂ ਵਰਗੀਆਂ ਸ਼ਕਲਾਂ ਸਤਿ ਸ੍ਰੀ ਅਕਾਲ ਬੁਲਾਈ, ਪੈਰਾਂ ਹੇਠੋਂ ਪਟੜਾ ਖਿਚਿਆ। ਅੰਤ ਕਾ ਝੂਟਾ ਆਇਆ। ਪ੍ਰਾਣ ਜੁਦਾ ਹੋਏ।(21)

ਰਾਇਕੋਟ ਵਾਲੇ ਕੇਸ ਵਿੱਚ ਦੋ ਹੋਰ ਨਾਮਧਾਰੀ ਸਿੰਘਾਂ ਸੂਬਾ ਗਿਆਨੀ ਰਤਨ ਸਿੰਘ ਜੀ ਤੇ ਸੰਤ ਰਤਨ ਸਿੰਘ ਨੂੰ ਲੁਧਿਆਣਾ ਸੈਂਟਰਲ ਜੇਲ੍ਹ ਦੇ ਬਾਹਰ ਬੋਹੜ ਨਾਲ ਫ਼ਾਂਸੀ ਦੇ ਕੇ ਸ਼ਹੀਦ ਕਰ ਦਿਤਾ ਗਿਆ। ਫ਼ਾਸੀ ਚੜ੍ਹਨ ਤੋਂ ਪਹਿਲਾਂ ਸੂਬਾ ਗਿਆਨੀ ਰਤਨ ਸਿੰਘ ਨੇ ਅੰਗਰੇਜ਼ ਹਾਕਮ ਨੂੰ ਲਲਕਾਰ ਕੇ ਕਿਹਾ ਸੀ। "ਬਿਲਿਆ ਮੂੰਹ ਤੇ ਸਾਹਮਣੇ ਰੱਖ। ਪਿੱਠ ਕਿਉਂ ਕੀਤੀ ਹੈ? ਦਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿੱਚ ਕੱਟ ਕੇ ਫੇਰ ਆਇਆ ਜਾਣ। ਜੁਆਨ ਹੋਕੇ ਬਦਲਾ ਲਵਾਂਗੇ।(22)

# ਮਲੇਰਕੋਟਲੇ ਦਾ ਖ਼ੂਨੀ ਸਾਕਾ

ਇਹਨਾਂ ਘਟਨਾਵਾਂ ਤੋਂ ਬਾਅਦ ਅੰਗਰੇਜ਼ ਬਹੁਤ ਚੌਕਸ ਹੋ ਗਿਆ। 30.12.1871 ਵਿਚ ਪੁਲੀਸ ਵਿਭਾਗ, ਪੰਜਾਬ ਸਰਕਾਰ ਵਲੋ ਸਾਰੇ ਕਮਿਸ਼ਨਰ ਤੇ ਡਿਪਟੀ ਇੰਸਪੈਕਟਰ



ਸ਼ਹੀਦੀ ਸਾਕਾ ਮਲੇਰਕੋਟਲਾ 66 ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਉਡਾਉਣ ਦਾ ਦ੍ਰਿਸ਼
17 ਜਨਵਰੀ 1872 ਈ.

---

ਜਨਰਲ ਪੁਲੀਸ ਨੂੰ ਹਦਾਇਤਾਂ ਕਰ ਦਿਤੀਆਂ ਗਈਆਂ ਕਿ "ਸਤਿਕਾਰਯੋਗ ਲੈਫਟੀਨੈਂਟ ਗਵਰਨਰ ਦਾ ਹੁਕਮ ਹੈ ਕਿ ਤੁਸੀਂ ਰਾਮ ਸਿੰਘ ਕੂਕਾ ਜਾਂ ਉਸਦੇ ਮਹੱਤਵਪੂਰਨ ਮੁੱਖੀ ਸੂਬਿਆਂ ਨੂੰ ਬਿਨਾ ਸਰਕਾਰੀ ਮਨਜ਼ੂਰੀ ਦੇ ਕਿਸੇ ਵੱਡੇ ਮੇਲੇ ਜਾਂ ਸਮਾਗਮ ਤੇ ਜਾਣਾ ਨਾ ਦਿਤਾ ਜਾਵੇ "(23)

ਉਸ ਨੂੰ ਨਾਮਧਾਰੀਆਂ ਹੱਥੋਂ ਆਪਣਾ ਵਿਨਾਸ਼ ਹੁੰਦਾ ਨਜ਼ਰ ਦਿਸ ਪੈਣ ਲੱਗਾ। ਉਹ ਕਿਸੇ ਵੱਡੇ ਬਹਾਨੇ ਦੀ ਤਲਾਸ਼ ਵਿੱਚ ਸੀ। ਉਸ ਨੂੰ ਮੌਕਾ ਮਿਲਿਆ, ਜਦੋਂ ਨਾਮਧਾਰੀ ਸਿੰਘਾਂ ਦੇ ਇੱਕ ਵੱਡੇ ਜੱਥੇ ਨੇ ਮਲੇਰਕੋਟਲੇ ਧਾਵਾ ਬੋਲਿਆ। ਇਹ ਗੱਲ ਜਨਵਰੀ 1872 ਈ: ਦੀ ਹੈ। 14 ਜਨਵਰੀ ਸ਼ਾਮ ਨੂੰ ਮਲੌਦ ਵਿਖੇ ਹਲਕੀ ਮੁੱਠ ਭੇੜ ਸ਼ੁਰੂ ਹੋਈ ਜਿਸ ਵਿੱਚ ਦੋਨਾਂ ਪਾਸਿਆਂ ਤੋਂ ਦੋ ਦੋ ਆਦਮੀ ਮਾਰੇ ਗਏ। ਚਾਰ ਨਾਮਧਾਰੀ ਸਿੰਘ ਜ਼ਿਆਦਾ ਜਖ਼ਮੀ ਹੋ ਗਏ।

ਜੋ ਮਲੌਂਦ ਵਾਲਿਆਂ ਫੜ੍ਹ ਲਏ। ਇਨਾਂ ਚਾਰੇ ਸਿੰਘਾਂ ਭਗਵਾਨ ਸਿੰਘ, ਗਿਆਨ ਸਿੰਘ, ਥੰਮਣ ਸਿੰਘ ਤੇ ਮੇਹਿਰ ਸਿੰਘ ਨੂੰ ਅੰਗਰੇਜ਼ ਨੇ 19 ਜਨਵਰੀ 1872 ਈ: ਨੂੰ ਪਹਿਲਾ ਫਾਂਸੀ ਤੇ ਬਾਅਦ ਵਿਚ ਕਾਲੇ ਪਾਣੀ ਦੀ ਸਜ਼ਾ ਸੁਣਾਈ। ਇਹ ਚਾਰੇ ਸਿੰਘ ਜੇਲ੍ਹ ਵਿਚ ਹੀ ਸ਼ਹੀਦੀਆਂ ਪਾ ਗਏ। ਸਵੇਰੇ ਢਾਬੀ ਦਰਵਾਜੇ ਰਾਹੀਂ ਮਲੇਰਕੋਟਲੇ ਉੱਤੇ ਸਿੰਘਾਂ ਧਾਵਾ ਬੋਲ ਦਿਤਾ। ਦੋਨੋ ਤਰਫ਼ ਜਾਨੀ ਨੁਕਸਾਨ ਹੋਇਆ। ਸੱਤ ਸਿੰਘ ਸ਼ਹੀਦ ਹੋ ਗਏ ਇਕ ਬੁਰੀ ਤਰ੍ਹਾਂ ਜਖ਼ਮੀ ਹੋ ਗਿਆ ਜੋ ਮਲੇਰਕੋਟਲੇ ਵਾਲਿਆਂ ਫੜ ਲਿਆ ਤੇ ਸ਼ਹੀਦ ਹੋ ਗਿਆ। ਇਸੇ ਦਿਨ ਸ਼ਾਮ ਨੂੰ ਇਹ ਜਥਾ ਲੜਾਈ ਉਪਰੰਤ ਪਿੰਡ ਰੜ੍ਹ ਪੂਜਿਆ। ਸਰਦਾਰ ਹੀਰਾ ਸਿੰਘ ਨੇ ਜਥੇ ਨੂੰ ਸੰਬੋਧਨ ਕੀਤਾ "ਸਿੰਘੋ! ਸਾਡਾ ਮਤਲਬ ਸਿੱਧ ਹੋਇਆ ਹੈ। ਅਸਾਂ ਤਾਂ ਅੰਗਰੇਜ਼ ਸਰਕਾਰ ਨੂੰ ਦੱਸਣਾ ਸੀ ਕਿ ਹੁਣ ਦੇਸ਼ਵਾਸੀ ਜਾਗ ਪਏ ਹਨ। ਉਹ ਵਿਦੇਸ਼ੀ ਰਾਜ ਨਹੀਂ ਚਾਹੁੰਦੇ ਤੇ ਨਾ ਹੀ ਆਪਣੇ ਧਰਮ ਵਿਚ ਕਿਸੇ ਦਖ਼ਲ- ਅੰਦਾਜ਼ੀ ਨੂੰ ਪਸੰਦ ਕਰਦੇ ਹਨ"। ਇਸ ਉਪਰੰਤ ਮਤਾ ਪਕਾਕੇ ਜਥੇ ਨੇ ਪਿੰਡ ਸ਼ੇਰਪੁਰ ਜਾ ਕੇ ਆਤਮ-ਸਮਰਪਣ ਕਰ ਦਿਤਾ। ਠੀਕ ਇਸੇ ਤਰ੍ਹਾ ਹੀ ਬਾਅਦ ਵਿੱਚ ਸ਼ਹੀਦ ਭਗਤ ਸਿੰਘ ਪਾਰਲੀਮੈਂਟ ਵਿੱਚ ਬੰਬ ਸੁਟਣ ਉਪਰੰਤ ਭੱਜਿਆ ਨਹੀਂ, ਸਗੋਂ ਗ੍ਰਿਫਤਾਰੀ ਦੇ ਕੇ ਉਸਨੇ ਅੰਗਰੇਜ਼ ਹਕੂਮਤ ਦੇ ਪਾਜ ਖੋਲ੍ਹ ਦਿਤੇ ਸਨ।

ਅੰਗਰੇਜ਼ ਹਰ ਉਹ ਚਿੰਗਾਰੀ ਬੁਝਾ ਦੇਣਾ ਚਾਹੁੰਦਾ ਸੀ ਜੋ ਉਸਦੀ ਸੱਤਾਂ ਨੂੰ ਸੇਕ ਲਾਵੇ। ਸੋ ਉਸਨੇ ਮਨ ਬਣਾ ਲਿਆ ਕਿ ਇਹਨਾਂ ਬਾਗੀ (ਦੇਸ਼ ਭਗਤ) ਨਾਮਧਾਰੀ ਸਿੱਖਾਂ ਨੂੰ ਮਾਰ ਮੁਕਾਵੇਗਾ। ਉਸ ਵੇਲੇ ਰਿਆਸਤ ਮਲੇਰਕੋਟਲੇ ਦਾ ਪ੍ਰਬੰਧਕ ਅੰਗਰੇਜ਼ ਹਾਕਮ ਡਿਪਟੀ ਕਮਿਸ਼ਨਰ ਮਿ: ਕਾਵਨ ਸੀ। ਉਸਨੇ ਮਲੇਰਕੋਟਲੇ ਦੇ ਪਰੇਡ ਗਰਾਉਂਡ ਵਿਚ ਨਾਭਾ, ਜੀਂਦ, ਪਟਿਆਲਾ ਤੋਂ ਨੌਂ ਤੋਪਾਂ ਮੰਗਵਾ ਕੇ ਬੀੜ ਦਿਤੀਆਂ।

ਨੇੜੇ ਦੇ ਪਿੰਡਾਂ ਤੋਂ ਲੋਕ ਵੀ ਇਕੱਠੇ ਕਰ ਲਏ। ਤਾਂ ਜੋ ਨਾਮਧਾਰੀ ਸਿੱਖਾਂ ਨੂੰ ਸਜਾਵਾਂ ਮਿਲਦੀਆਂ ਵੇਖ ਕੇ, ਮੁੜ ਕੋਈ ਬਗਾਵਤ ਕਰਨ ਦਾ ਹੌਸਲਾ ਨਾ ਕਰੇ। ਨਾਮਧਾਰੀ ਸਿੱਖਾ ਦਾ ਜੱਥਾ 17 ਜਨਵਰੀ 1872 ਸ਼ਾਮ ਨੂੰ ਮਲੇਰਕੋਟਲੇ ਦੇ ਖ਼ੂਨੀ ਰਕੜ ਵਿੱਚ ਦਾਖ਼ਲ ਹੋਇਆ। ਅੰਗਰੇਜ਼ ਹਾਕਮ ਮਿ: ਕਾਵਨ ਲਿਖਦਾ ਹੈ।

"ਇਹਨਾਂ ਕੈਦੀਆਂ ਦਾ ਰਵੱਈਆ ਬਹੁਤ ਅਨਾਦਰ ਭਰਿਆ ਅਤੇ ਬੇਕਾਬੂ ਸੀ। ਉਹ

ਸਰਕਾਰ ਅਤੇ ਦੇਸੀ ਰਿਆਸਤਾਂ ਦੇ ਰਜਵਾੜਿਆਂ ਵਿਰੁਧ ਸਭ ਤੋਂ ਵੱਧ ਗੰਦੀ ਬੋਲੀ ਵਰਤ ਰਹੇ ਸਨ। ਉਹਨਾਂ ਸਾਰਿਆਂ ਨੇ ਹੀ ਇਹ ਮੰਨਿਆ ਕਿ ਉਹ ਮਲੋਦ ਅਤੇ ਕੋਟਲੇ ਉਤੇ ਧਾਵੇ ਸਮੇਂ ਉਥੇ ਹਾਜ਼ਰ ਸਨ ਅਤੇ ਇਸ ਕੰਮ ਉਤੇ ਫ਼ਖਰ ਮਹਿਸੂਸ ਕਰ ਰਹੇ ਸਨ"।(24)

ਮਿ: ਕਾਵਨ, ਅੰਬਾਲਾ ਕਮਿਸ਼ਨਰ ਮਿਸਟਰ ਫੋਰਸਾਈਥ ਨੂੰ 17-1-1872 ਦੀ ਚਿਠੀ ਵਿੱਚ ਲਿਖਦਾ ਹੈ।

"ਮੈਂ ਤੁਹਾਨੂੰ ਆਪਣੀ ਸਵੇਰ ਦੀ ਚਿੱਠੀ ਦੇ ਸੰਦਰਭ ਵਿੱਚ ਅਗੇ ਲਿਖ ਰਿਹਾ ਹਾਂ ਕਿ ਮੈਨੂੰ ਦੱਸਦਿਆਂ ਖੁਸ਼ੀ ਹੋ ਰਹੀ ਹੈ ਕਿ 68 ਬਾਗੀ ਕੂਕੇ ਰੜ ਤੋਂ ਇੱਥੇ (ਮਲੇਰਕੋਟਲੇ) ਲੈਆਂਦੇ ਗਏ ਹਨ। ਇਨ੍ਹਾਂ ਵਿੱਚ ਦੋ ਔਰਤਾਂ ਅਤੇ 66 ਆਦਮੀ ਹਨ। 22 ਆਦਮੀ ਜਖ਼ਮੀ ਹਨ। ਪਰ ਬਹੁਤੇ ਘੱਟ ਜਖ਼ਮੀ ਹਨ" (25)

ਮਿ: ਕਾਵਨ ਨੇ ਜਥੇ ਦੇ ਸਰਦਾਰ ਹੀਰਾ ਸਿੰਘ ਨੂੰ ਸਵਾਲ ਕੀਤਾ,"ਤੁਸਾਂ ਗਦਰ ਕਿਉਂ ਮਚਾਇਆ ਹੈ"।

ਸ੍ਰ: ਹੀਰਾ ਸਿੰਘ ਨੇ ਲਲਕਾਰ ਕੇ ਉੱਤਰ ਦਿਤਾ,

"ਅਸੀਂ ਫ਼ਰੰਗੀਆਂ (ਅੰਗਰੇਜ਼ਾਂ) ਦਾ ਰਾਜ ਨਹੀਂ ਚਾਹੁੰਦੇ, ਆਪਣੇ ਭਰਾਵਾਂ ਦਾ ਰਾਜ ਚਾਹੁੰਦੇ ਹਾਂ। ਜਦ ਤੱਕ ਥੋਡਾ ਰਾਜ ਨਹੀਂ ਮੁਕਦਾ, ਗਦਰ ਮਚਾਵਾਂਗੇ, ਸਿਰ ਲਵਾਂਗੇ ਤੇ ਦੇਵਾਂਗੇ, ਥੁਆਨੂੰ ਏਥੋਂ ਕੱਢਕੇ ਸਾਹ ਲਵਾਂਗੇ।(26)

"ਡੀ.ਸੀ. ਕਾਵਨ ਉੱਤਰ ਸੁਣ ਕੇ ਅੱਗ ਬਬੂਲਾ ਹੋ ਗਿਆ। ਬਿਨਾਂ ਕੋਈ ਕਾਨੂੰਨੀ ਕਾਰਵਾਈ ਕੀਤੇ, ਮੁਕੱਦਮਾ ਚਲਾਇਆ ਉਹਨਾਂ ਨੂੰ ਤੋਪਾਂ ਨਾਲ ਉਡਾਉਣ ਦਾ ਹੁਕਮ ਦੇ ਦਿੱਤਾ।

"ਬਿਲੇ (ਅੰਗਰੇਜ਼) ਨੇ ਨੀਚ ਕੋ ਕਹਾ ਕਿ ਇਨਕੋ ਰੱਸੇ ਪਾਇਕੇ ਅੱਗੇ ਖੜ੍ਹੇ ਕਰੋ, ਸਿੰਘਾਂ ਨੇ ਜਲਾਦ ਕੋ ਕਿਹਾ ਕਿ ਪਰੇ ਹੋਇ ਜਾ, ਅਸੀਂ ਆਪ ਹੀ ਜਾਇ ਖੜ੍ਹੋਵਾਂਗੇ। ਅਗੇ ਜਾਇ ਖੜ੍ਹੇ ਹੋਇ ਹੱਲਾ ਕਰਕੇ। ਬਿਲੇ ਨੇ ਕਹਾ ਪੀਠ ਕਰੋ। ਸਿੰਘਾਂ ਬੋਲਾ ਕੀਤਾ, ਪੀਠ ਨਹੀਂ ਕਰਾਂਗੇ, ਸਨਮੁਖ ਹੋਇਕੇ ਚੜ੍ਹਾਂਗੇ। ਸਾਹਮਣੇ ਛਾਤੀਆਂ ਡਾਹ ਕੇ ਖੜ੍ਹੇ ਹੋਏ ਹੌਸਲਿਆਂ ਵਾਲੇ ਸਿੰਘ"।(27)

ਸੱਤ ਤੋਪਾਂ ਸੱਤ ਵਾਰ ਚਲੀਆਂ। 49 ਸਿੱਖ ਦੇਸ਼ ਦੀ ਆਜ਼ਾਦੀ ਲਈ ਤੂੰਬਾ ਤੂੰਬਾ ਉਡਵਾ ਸ਼ਹੀਦ ਹੋ ਗਏ। ਜਥੇ ਵਿੱਚ ਦੋ ਬੱਚੇ ਸਨ। ਇਕ ਬਿਸ਼ਨ ਸਿੰਘ ਅਤੇ ਦੂਸਰਾ ਹਰਨਾਮ ਸਿੰਘ। ਬਿਸ਼ਨ ਸਿੰਘ ਦੀ ਉੱਮਰ 12 ਵਰ੍ਹਿਆਂ ਦੀ ਸੀ।

ਆਪਣੀ ਪਤਨੀ ਦੇ ਕਹਿਣ 'ਤੇ ਡੀ.ਸੀ. ਕਾਵਨ ਨੇ ਕਿਹਾ,

"ਤੂੰ ਕਹਿ ਦੇ ਮੈਂ ਰਾਮ ਸਿੰਘ ਦਾ ਸਿੱਖ ਨਹੀਂ, ਤੇਰੀ ਜਾਨ ਬਖਸ਼ ਦਿਆਂਗਾ"।

ਸਤਿਗੁਰੂ ਰਾਮ ਸਿੰਘ ਜੀ ਦੀ ਬੇਅੱਦਬੀ ਹੁੰਦੀ ਵੇਖ, ਬਿਸ਼ਨ ਸਿੰਘ ਦੀਆਂ ਅੱਖਾ ਅੰਗਿਆਰ ਬਣ ਗਈਆਂ। ਖ਼ੂਨ ਖੌਲ ਉਠਿਆ। ਉਸਨੇ ਸ਼ੇਰ ਵਾਂਗ ਲਪਕ ਕੇ ਕਾਵਨ ਦੀ ਦਾੜ੍ਹੀ ਨੂੰ ਹੱਥ ਪਾ ਲਿਆ ਤੇ ਗਰਜ਼ਿਆ।

“ਫੇਰਾ ਕਹੇਂਗਾ ਕਿ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀ”।

ਦਾੜ੍ਹੀ ਨੂੰ ਐਸਾ ਜ਼ੋਰ ਦੀ ਝਟਕਾ ਮਾਰਿਆ ਕਿ ਕਾਵਨ ਨੂੰ ਦਿਨ ਵੇਲੇ ਤਾਰੇ ਨਜ਼ਰ ਆਉਣ ਲਗੇ। ਉਹ ਦਰਦ ਨਾਲ ਕ੍ਹਾਹ ਉਠਿਆ। ਕੋਲ ਖੜ੍ਹੇ ਸਿਪਾਹੀ ਵੀ ਘਬਰਾ ਗਏ। ਉਹਨਾਂ ਫ਼ੁਰਤੀ ਨਾਲ ਤਲਵਾਰ ਚਲਾ ਕੇ ਪਹਿਲਾ ਬਿਸ਼ਨ ਸਿੰਘ ਦੇ ਹੱਥ ਕੱਟੇ ਅਤੇ ਫਿਰ ਸੀਸ ਧੜ ਨਾਲੋਂ ਜੁਦਾ ਕਰ ਸ਼ਹੀਦ ਕਰ ਦਿੱਤਾ। ਡੀ.ਸੀ. ਕਾਵਨ ਬਿਸ਼ਨ ਸਿੰਘ ਦੇ ਹਮਲੇ ਬਾਰੇ ਲਿਖਦਾ ਹੈ”।

“ਇਕ ਬੰਦੇ ਨੇ ਮੇਰੇ 'ਤੇ ਭਿਆਨਕ ਹਮਲਾ ਕਰ ਦਿਤਾ। ਮੈਨੂੰ ਦਾੜ੍ਹੀ ਤੋਂ ਫੜ੍ਹ ਲਿਆ ਤੇ ਮੇਰਾ ਗਲ ਘੁਟਣ ਦਾ ਯਤਨ ਕਰਨ ਲੱਗਾ। ਤੇ ਜਿਵੇਂ ਕਿ ਉਹ ਬਹੁਤ ਤਕੜਾ ਵਿਅਕਤੀ ਸੀ ਇਸ ਲਈ ਮੈਨੂੰ ਆਪਾ ਛਡਾਉਣ ਲਈ ਬਹੁਤ ਮੁਸ਼ਕਲ ਦਾ ਸਾਹਮਣਾ ਕਰਨਾ ਪਿਆ। ”(28)

ਦੂਸਰਾ ਬੱਚਾ ਹਰਨਾਮ ਸਿੰਘ ਸੀ, ਜਿਸਦੀ ਉਮਰ ਕੇਵਲ 9 ਸਾਲ ਦੀ ਸੀ ਉਸਦੇ ਦਿੱਲ ਵਿਚ ਸ਼ਹਾਦਤ ਦਾ ਚਾਅ ਸੀ। ਉਹ ਆਪ ਤਾਂ ਤੋਪ ਸਾਹਵੇਂ ਪੂਰਾ ਨਾ ਉਤਰਦਾ, ਉਹ ਦੌੜ ਕੇ ਆਪਦੇ ਮਾਮੇ ਦੀ ਪਿੱਠ ਤੇ ਚੜ੍ਹ ਗਿਆ। ਮਾਮਾ ਭਾਣਜਾ ਤੋਪ ਸਾਹਵੇਂ ਆ ਖਲੋਤੇ। ਤੋਪ ਚਲੀ ਤੇ ਦੋਵੇਂ ਸ਼ਹੀਦ ਹੋ ਗਏ। ਸੰਤ ਹਰਨਾਮ ਸਿੰਘ ਲਿਖਦੇ ਹਨ।

“ਚਲੇ ਤੋਪ ਨਜ਼ਦੀਕ ਤੇ ਬਹੁਤ ਕੜ੍ਹਕੇ ਤੂੰਬੇ ਤੂੰਬੇ ਸਰੀਰ ਉਡਾਇ ਦੇਵੇ। ਧੜ ਲੱਕ

ਤੇ ਮੋਢਿਆਂ ਤਕ ਸਾਰਾ ਗੋਲਾ, ਲਗ ਕੇ ਦੂਰ ਪੁਚਾਇ ਦੇਵੇ। ਕੋਈ ਫੈਰ ਉਚਾ ਲਗੇ ਸੀਸ ਉਡਜੇ, ਬੁਰਾ ਹਾਲ ਸਾ ਤੋਪ ਬਣਾਇ ਦੇਵੇ। ਲਤਾਂ ਬਾਹਾਂ ਸਿਰ ਰਹੇ ਮੌਜੂਦ ਓਥੇ, ਗੋਲਾ ਤਿੱਗ ਨੂੰ ਖਾਕ ਮਿਲਾਇ ਦੇਵੇ। ਤੋਪ ਹੱਡਾਂ ਨੂੰ ਤਾਂ ਚਿਕਨਾਂ ਚੂਰ ਕਰਕੇ, ਮਾਸ ਰੂਈ ਦੇ ਵਾਂਗ ਪਿੰਜਾਇ ਦੇਵੇ। ਚਿਕੜ ਲਹੂਦਾ ਤੋਪ ਕਰ ਦਏ ਕਿਧਰੇ, ਕਿਧਰੇ ਹੱਡਾਂ ਢੇਰ ਲਗਾਇ ਦੇਵੇ। ਏਵੇਂ ਕਿਵੇਂ ਉਣੰਜਾ ਸ਼ਹੀਦ ਕਰਕੇ, ਸਾਹਿਬ ਤੋਪ ਨੂੰ ਬੰਦ ਕਰਾਇ ਦੇਵੇ। ਸਕਿਆ ਝੱਲ ਨਾ ਤਰਾਸ ਹਰਨਾਮ ਸਿੰਘਾ, ਸੂਰਜ ਦੇਵਤਾ ਮੂੰਹ ਛੁਪਾਇ ਲੇਵੇ"। (29)

ਅਗਲੀ ਸਵੇਰ ਹੋਈ। 18 ਜਨਵਰੀ 1872 ਨੂੰ ਕਮਿਸ਼ਨਰ ਮਿ: ਫੋਰਸਾਈਥ ਵੀ ਕੋਟਲੇ ਪਹੁੰਚ ਗਿਆ। ਉਸਨੇ ਕਾਨੂੰਨੀ ਖਾਨਾ ਪੂਰਤੀ ਕਰਕੇ, ਬਾਕੀ ਬਚੇ 16 ਸਿੰਘਾਂ ਨੂੰ ਵੀ ਤੋਪਾਂ ਨਾਲ ਉਡਾ ਦਿਤਾ। ਇਹਨਾਂ ਵਿਚੋ ਇਕ ਸ: ਵਰਿਯਾਮ ਸਿੰਘ ਸੀ। ਉਸ ਲਈ ਪਟਿਆਲੇ ਵਾਲੇ ਰਾਜੇ ਨੇ ਰਿਹਾਈ ਦੀ ਸਿਫ਼ਾਰਿਸ਼ ਕੀਤੀ ਸੀ। ਅੰਗਰੇਜ਼ ਹਾਕਮ ਨੇ ਵਰਿਯਾਅ ਸਿੰਘ ਨੂੰ ਕਿਹਾ ਤੂੰ ਤੋਪ ਅਗੋਂ ਹੱਟ ਜਾ ਤੇਰਾ ਕੱਦ ਛੋਟਾ ਹੈ। ਵਰਿਆਮ ਸਿੰਘ ਇੱਕ ਦਮ ਦੋੜਿਆ ਤੇ ਲਾਗਦੇ ਖੇਤਾਂ ਵਿਚੋਂ ਮਿਟੀ ਦੀਆਂ ਢੀਮਾ ਇੱਕਠੀਆਂ ਕਰ ਲਿਆਇਆ। ਉਹਨਾਂ ਦਾ ਥੱੜਾ ਬਣਾਕੇ, ਉਸ ਉਪਰ ਖਲੋ ਕੇ ਕਹਿਣ ਲੱਗਾ।

"ਵੇਖ ਬਿਲਿਆ, ਹੁਣ ਮੈਂ ਤੇਰੀ ਤੋਪ ਦੇ ਸਾਹਵੇ ਪੂਰਾ ਹਾਂ, ਤੂੰ ਤੋਪ ਚਲਾ"।

ਇਸ ਤਰਾਂ ਮਲੇਰਕੋਟਲੇ ਸਾਕੇ ਵਿੱਚ 10 ਸਿੰਘ ਲੜਦੇ ਹੋਏ, 4 ਕਾਲੇਂ ਪਾਣੀ ਦੀ ਸਜ਼ਾ ਕੱਟਦੇ ਜੇਲ੍ਹ ਵਿੱਚ 65 ਸਿੱਖ ਤੋਪਾਂ ਨਾਲ ਅਤੇ ਇੱਕ ਤਲਵਾਰ ਨਾਲ, ਕੁਲ 80 ਨਾਮਧਾਰੀ ਸਿੱਖ ਸ਼ਹਾਦਤਾ ਪਾ ਗਏ।

ਭਾਰਤ ਸਰਕਾਰ ਵਲੋਂ ਸਕੱਤਰ ਭਾਰਤ ਰਾਜ, ਲੰਡਨ ਨੂੰ ਭੇਜੀ ਤਾਰ 7.2.1872 ਵਿੱਚ ਇਸ ਸਾਕੇ ਦਾ ਵਿਵਰਨ ਇਸ ਤਰ੍ਹਾਂ ਕੀਤਾ ਹੈ "15 ਜਨਵਰੀ ਨੂੰ ਜਿੰਨ੍ਹਾ ਕਰੀਬ 125 ਕੂਕਿਆਂ ਨੇ ਮਲੇਰਕੋਟਲੇ 'ਤੇ ਧਾਵਾ ਬੋਲਿਆ ਸੀ, ਉਹਨਾਂ 'ਤੇ ਕਾਬੂ ਪਾ ਲਿਆ ਗਿਆ ਹੈ। ਉਹਨਾਂ ਵਿੱਚੋਂ 8 ਮਾਰੇ ਗਏ ਤੇ 9 ਫੜ ਲਏ ਗਏ। ਬਾਕੀ 68 ਨੇ ਅਗਲੇ ਦਿਨ ਆਤਮ ਸਮਰਪਣ ਕਰ ਦਿੱਤਾ ਸੀ ਜਿੰਨ੍ਹਾ ਵਿੱਚੋ 27 ਜ਼ਖ਼ਮੀ ਸਨ। ਡਿਪਟੀ ਕਮਿਸ਼ਨਰ ਲੁਧਿਆਣਾ ਜੋ ਮਲੇਰਕੋਟਲਾ ਰਿਆਸਤ ਦੇ ਉਤਰਾਧਿਕਾਰੀ ਦੇ ਫ਼ੈਸਲੇ ਹੋਣ ਤੱਕ ਉਥੋਂ ਦਾ

ਪ੍ਰਬੰਧਕ ਵੀ ਹੈ, ਕੋਲ ਅਫ਼ਸਰਾਂ ਸਹਿਤ ਪਟਿਆਲੇ ਰਿਆਸਤ ਦੇ ਤਿੰਨ ਘੋੜਸਵਾਰ ਫ਼ੌਜੀ ਦਸਤੇ ਸਹਾਇਤਾ ਲਈ ਉਪਲੱਬਧ ਸਨ ਅਤੇ ਬਾਅਦ ਵਿੱਚ ਪਟਿਆਲਾ, ਜੀਂਦ ਤੇ ਨਾਭਾਂ ਦੇ 750 ਘੋੜ ਸਵਾਰ, 9 ਤੋਪਾਂ ਸਹਿਤ ਉਸਦੀ ਮੱਦਦ ਲਈ ਪਹੁੰਚ ਗਏ ਸਨ, ਨੇ 17 ਤਾਰੀਖ ਨੂੰ ਬਿਨਾਂ ਕੋਈ ਕਾਨੂੰਨੀ-ਮੁਕੱਦਮਾ ਜਾਂ ਕਾਰਵਾਈ ਕਰਨ ਦੇ ਜਾਂ ਕਮਿਸ਼ਨਰ ਦੀ ਮਨਜ਼ੂਰੀ ਲਿਆਂ ਗੈਰ ਕਾਨੂੰਨਣ 49 ਕੂਕਿਆਂ ਨੂੰ ਤੋਪਾਂ ਨਾਲ ਉੱਡਾ ਦਿੱਤਾ ਹੈ। ਅਗਲੇ ਦਿਨ ਕਮਿਸ਼ਨਰ ਨੇ ਕਾਨੂੰਨੀ ਤੌਰ 'ਤੇ ਮੁਕਦੱਮਾ ਚਲਾਕੇ ਫ਼ੌਰਨ 16 ਹੋਰ ਨੂੰ ਮਾਰ ਮੁਕਾ ਦਿੱਤਾ ਹੇ। ਭਾਰਤ ਸਰਕਾਰ ਪੂਰਨ ਰੂਪ ਵਿੱਚ ਇਸ ਬਹੁਮਿਕਦਾਰੀ ਨਰ-ਸੰਘਾਰ ਨਾਲ ਅਸਹਿਮਤ ਹੇ। ਕਿਉਂਜੁ ਇਸ ਕਤਲੇ ਆਮ ਦਾ ਕੋਈ ਸਹੀ ਕਾਰਨ ਨਜ਼ਰ ਨਹੀਂ ਆਉਂਦਾ, ਇਸ ਲਈ ਹੋਰ ਪੜਤਾਲ ਕਰਨ ਤੱਕ ਡਿਪਟੀ ਕਮਿਸ਼ਨਰ ਨੂੰ ਅਸਥਾਈ ਰੂਪ ਵਿੱਚ ਨੌਕਰੀ ਤੋਂ ਬਰਖਾਸਤ ਕਰ ਦਿੱਤਾ ਗਿਆ ਹੇ। ਹੁਣ ਪੂਰਨ ਅਮਨ-ਅਮਾਨ ਹੈ"। (30)

ਕਾਟਨ ਲਿੱਖਦਾ ਹੈ। "ਮੇਰੀਆਂ 1872 ਦੀਆਂ ਯਾਦਾਂ ਅਪੂਰਨ ਰਹਿਣਗੀਆਂ, ਜੇ ਮੈਂ ਮਲੇਰਕੋਟਲੇ ਦੀ ਘਟਨਾ, ਜਿਸ ਨੂੰ ਮੈਂ ਵਹਿਸ਼ਆਣਾ ਕਤਲੇਆਮ ਹੀ ਕਹਿ ਸਕਦਾ ਹਾਂ, ਦਾ ਜ਼ਿਕਰ ਨਾ ਕਰਾਂ.......ਮੈਨੂੰ ਪੂਰੀ ਤਰਾਂ ਯਾਦ ਹੇ ਕਿ ਮੇਰੀ ਭਾਰਤ ਵਿੱਚ ਨੌਕਰੀ ਦਰਮਿਆਨ, ਮੇਰੇ ਵਾਸਤੇ ਅਜੇਹੀ ਬਾਗੀਆਣਾ ਅਤੇ ਖ਼ੌਫਨਾਕ ਘਟਨਾ ਨਹੀਂ ਵਾਪਰੀ ਜਿਨ੍ਹਾ ਕਿ ਇਹ ਮੌਤ ਦਾ ਦ੍ਰਿਸ਼ ਸੀ।"(31)

ਫ਼ਰੈਂਡ ਆਫ਼ ਇੰਡੀਆ ਵਿੱਚ ਛਪਿਆ ਵਿਰੋਧ ਇਸ ਤਰਾਂ ਸੀ "ਅਸੀਂ ਬਿਨਾ ਕੋਈ ਸਰਕਾਰੀ ਬਿਆਨ ਦੀ ਇੰਤਜ਼ਾਰ ਕੀਤੇ ਡਿਪਟੀ ਕਮਿਸ਼ਨਰ ਕਾਵਨੇ ਦੇ ਆਦੇਸ਼ ਅਨੁਸਾਰ ਇਸ ਸਮੂਹਿਕ ਮਨੁੱਖੀ ਕਤਲੇਆਮ ਦਾ ਵਿਰੋਧ ਕਰਦੇ ਹਾਂ।" (32)

ਅੱਜ ਕਲ੍ਹ ਕਈ ਇਤਿਹਾਸਕਾਰ ਲਿਖਦੇ ਹਨ ਕਿ ਕੂਕਿਆਂ ਨੂੰ ਤੋਪ ਦੇ ਮੂੰਹ ਨਾਲ ਬੰਨ੍ਹ ਕੇ ਉਡਾਇਆ ਗਿਆ ਜੋ ਕਿ ਪੂਰਨ ਤੌਰ 'ਤੇ ਗਲਤ ਹੈ। ਕਿਉਂਕਿ ਪੰਥ ਪ੍ਰਕਾਸ਼ ਦੇ ਲੇਖਕ ਗਿਆਨੀ ਗਿਆਨ ਸਿੰਘ ਜੀ ਇਸ ਘਟਨਾ ਦੇ ਚਸ਼ਮਦੀਨ ਗਵਾਹ ਸਨ, ਉਹ ਪੰਥ ਪ੍ਰਕਾਸ਼ ਵਿੱਚ ਲਿਖਦੇ ਹਨ ਕਿ ਪੁਰਾਣੇ ਸਿੰਘ ਦੀਆਂ ਸ਼ਹਾਦਤਾਂ ਮੈਂ ਕਿਤਾਬਾਂ ਵਿਚ ਪੜ੍ਹੀਆਂ ਹਨ ਪਰ ਇਹਨਾਂ ਕੂਕਿਆਂ ਦੀ ਸ਼ਹਾਦਤ ਮੈਂ ਅਖੀਂ ਵੇਖ ਕੇ ਲਿਖ ਰਿਹਾ ਹਾਂ..................

"ਉਨ ਸਿੰਘਨ ਕਾ ਹਾਲ ਤੋ ਲਿਖਿਓ ਕਿਤਾਬਨ ਮਾਹਿ।
ਹਮ ਨਿਜ ਨੈਨਨ ਜੋ ਪਿਖਿਓ ਸੋ ਅਬ ਸਾਚ ਸੁਨਾਹਿ।
ਉਨ ਹਿਤ ਹੁਕਮ ਅੰਗ੍ਰੇਜੀ ਆਯੋ। ਇਨ ਕੋ ਤੋਪਨ ਸੰਗ ਉਡਾਯੋ।
ਜਬ ਇਹੁ ਹੁਕਮ ਉਨੈਂ ਸੁਨਪਾਯੋ। ਖੁਸ਼ੀ ਭਏ ਅਤਿ ਹੀਯ ਹੁਲਸਾਯੋ।
ਮੁਖ ਪਰ ਲਾਲੀ ਚਢੀ ਬਧੇਰੇ। ਗਾਵਤ ਗੁਰ ਕੇ ਸ਼ਬਦ ਉਚੇਰੇ।
ਦੀਵੇ ਪਰ ਜਯੋਂ ਆਇ ਪਤੰਗੇ। ਤਯੋਂ ਤੋਪਨ ਦਿਸ ਜਾਇ ਨਿਸ਼ੰਗੇ।
ਉਡੇ ਖ਼ੁਸ਼ੀ ਹੈ ਹੈ ਕਰ ਸਾਰੇ। ਜਰਾ ਨਾ ਕੀਨੇ ਪਰਾਨ  ਪਯਾਰੇ।
ਇਹ ਹਮ ਨੇ ਖੁਦ ਨੱਨ ਨਿਹਾਰੇ ਦੇਖਤ ਥੇ ਜ ਲੋਗ ਅਪਾਰੇ।
ਰਹੇ ਹਿਰਾਨ ਤਿੱਨ ਪਿਖ ਸਾਰੇ।" (33)

ਇਕ ਗੱਲ ਹੋਰ ਹੈ, ਅੰਗਰੇਜ਼ ਰਿਕਾਰਡ ਮੁਤਾਬਿਕ ਜੋ ਤੋਪਾਂ ਸਿੰਘਾਂ ਨੂੰ ਉਡਾਉਣ ਲਈ ਵਰਤੀਆਂ ਗਈਆਂ ਸਨ ਉਹ ਨਾਭਾ ਰਾਜੇ ਦੀਆਂ ਸਨ ਅਤੇ " ਇੰਡੀਅਨ ਆਰਮੀ ਦੇ ਰਿਕਾਰਡ ਮੁਤਾਬਿਕ ਮਹਾਰਾਜਾ   ਨਾਭਾ ਪਾਸ H 404 ਨਪੋਲੀਅਨ ਤੋਪਾਂ ਸਨ, ਇਨ੍ਹਾਂ ਨਾਲ ਬੰਦੇ ਨੂੰ ਬੰਨ੍ਹ ਕੇ ਉਡਾਉਣ ਦੀ ਵਿਵਸਥਾ ਨਹੀਂ ਸੀ। ਉਸ ਸਮੇਂ ਮਿਲਦੀਆਂ ਤੋਪਾਂ ਮੁਤਾਬਕ ਬੰਦੇ ਨੂੰ ਬੰਨ੍ਹ ਕੇ ਉਡਾਉਣ ਦੀ ਵਿਵਸਥਾ ਸਿਰਫ਼ 402 ਅਮੇਰੀਕਨ ਸਿਵਲ ਲੜਾਈ ਦੀਆਂ ਤੋਪਾਂ (402 American Civil War Connons) ਵਿੱਚ ਸੀ। ਇਹ 1858 ਤੋਂ ਬਾਅਦ ਮਾਡਲ ਪੁਰਾਣਾ ਤੇ ਭਾਰੀ (H402) ਹੋਣ ਕਰਕੇ ਨਿਕਾਰਾ ਗਿਣਿਆ ਜਾਂਦਾ ਸੀ। ਇਹ ਮਾਡਲ ਨਵੀਆਂ ਤੋਪਾਂ H402 ਅਤੇ ਆਰਮ ਸਟਰੋਂਗ ਕੈਨਨ (Arm Strong Cannon) ਰਾਹੀਂ ਬਦਲਿਆ ਗਿਆ ਜਿੰਨ੍ਹਾਂ ਨਾਲ ਬੰਦੇ ਦਾ ਬੰਨ੍ਹਿਆ ਜਾਣਾ ਨਾ ਮੁਮਕਿੰਨ ਸੀ"।(34)

ਮਿਸਟਰ ਫੋਰਸਾਈਥ ਜਿਸਨੇ ਮਲੇਰਕੋਟਲੇ 18 ਜਨਵਰੀ 1872 ਈ: ਨੂੰ 16 ਸਿੰਘਾਂ ਨੂੰ ਤੋਪਾਂ ਨਾਲ ਉਡਾਇਆ ਸੀ ਕੂਕੇ ਸਿੰਘਾਂ ਦੀ ਬਹਾਦਰੀ ਦੇ ਚਰਚੇ ਕਰਦਾ ਲਿਖਦਾ ਹੈ,

"ਜਿਹੜੇ ਪੰਜਾਬ ਦੇ ਇਤਿਹਾਸ ਤੋਂ ਵਾਕਿਫ ਹਨ ਉਹ ਜਾਣਦੇ ਹਨ ਕਿ ਰਾਜ ਵਿਰੁਧ

ਬਗਾਵਤ ਕਰਨ ਵਾਲੇ ਇਹਨਾਂ ਮਾਣਮੱਤੇ ਸਿੱਖਾਂ ਦੀ ਦਿਲ ਇੱਛਾ ਸੀ ਕਿ ਬਜਾਇ ਜਲਾਦ ਹਥੋਂ ਫਾਹੇ ਲੱਗਣ ਦੇ ਤੋਪਾਂ ਨਾਲ ਉਡਾ ਦਿਤੇ ਜਾਣ। ਅਜਿਹਾ ਹੀ ਕੂਕਿਆਂ ਨੇ ਮੌਕੇ 'ਤੇ ਹਾਜ਼ਰ ਅਫ਼ਸਰਾਂ ਨੂੰ ਕਿਹਾ ਸੀ"।(35)

ਮਿ: ਫੋਰਸਾਈਥ ਤੋਪਾਂ ਨਾਲ ਬੰਨ੍ਹੇ ਜਾਣ ਦਾ ਜ਼ਿਕਰ ਨਹੀਂ ਕਰਦਾ। ਕੂਕੇ ਸਿੱਖਾਂ ਨੂੰ ਬੰਨਣ ਦੀ ਲੋੜ ਹੀਂ ਨਹੀਂ ਸੀ ਉਹਨਾਂ ਤਾਂ ਅੰਗਰੇਜ਼ ਰਿਕਾਰਡ ਮੁਤਾਬਿਕ ਆਪ ਆਤਮ ਸਮਰਪਣ ਕੀਤਾ ਸੀ। ਉਹ ਤਾਂ ਢੀਮਾਂ ਦਾ ਥੜ੍ਹਾ ਬਣਾ ਕੇ, ਛਾਤੀਆਂ ਡਾਹ ਕੇ, ਸ਼ਹੀਦ ਹੋਏ ਸਨ, ਬੱਚਾ ਤਾਂ ਆਪਣੇ ਮਾਮੇ ਦੀ ਪਿੱਠ ਤੇ ਚੜ੍ਹ ਕੇ ਸ਼ਹੀਦ ਹੋਣ ਵਾਲਾ ਸੀ। ਭਲਾ ਇਹਨਾਂ ਨੂੰ ਤੋਪ ਦੇ ਮੂੰਹ ਨਾਲ ਬੰਨ੍ਹਣ ਦੀ ਕੀ ਲੋੜ ਸੀ। ਸ੍: ਸੁੰਦਰ ਸਿੰਘ ਮਸਤ ਭੋਰਾ ਲਿਖਦੇ ਹਨ–

"ਪਏ ਢੂੰਡਦੇ ਸਨ ਬਹਾਨਿਆਂ ਨੂੰ ਮਿਟੇ ਜਗ ਤੋ ਕਿਸ ਤਰਾਂ ਸ਼ਾਨ ਤੇਰੀ।
ਤੇਰੇ ਚੇਲਿਆਂ ਜਾਕੇ ਕੋਟਲੇ 'ਚ ਦਿਤੀ ਹੋਰ ਵਧਾ ਸਗੋਂ ਆਨ ਤੇਰੀ।
ਭੱਜ ਭੱਜ ਕੇ ਤੋਪਾਂ ਦੇ ਮੂੰਹ ਅਗੇ, ਹੱਸ ਹੱਸ ਕੇ ਕੀਰਤੀ ਗਾਨ ਤੇਰੀ।
ਐ ਸਯਾਦ ਨਾ ਜ਼ੁਲਮ ਕਰ ਵਧ ਵਧਕੇ, ਟੁਟ ਜਾਸੀਆ ਝਬ ਕਮਾਨ ਤੇਰੀ।
ਇਹ ਸਿੱਖ ਇਤਿਹਾਸ ਦੇ ਵਰਕਿਆਂ ਤੇ, ਲਿਖੀ ਰਹੇਗੀ ਓ ਦਾਸਤਾਨ ਤੇਰੀ।
ਏਸ ਜ਼ੁਲਮ ਤੋਂ ਦੈਂਤ ਵੀ ਦੇਣ ਲਾਨਤ, ਦਾਦ ਦੇਣਗੇ ਕਿਥੋਂ ਇਨਸਾਨ ਤੇਰੀ।

ਮਲੇਰਕੋਟਲੇ ਦਾ ਸਾਕਾ ਦੁਨੀਆ ਦੇ ਇਤਿਹਾਸ ਵਿਚ ਵਹਿਸ਼ੀਆਣਾ ਕਤਲੇਆਮ ਦੀ ਇੱਕ ਅਨੋਖੀ ਮਿਸਾਲ ਸੀ, ਜਿਸ ਬਾਰੇ ਪੜ੍ਹ ਸੁਣ ਕੇ ਮਾਨਵ ਜਾਤੀ ਤ੍ਰਾਹ ਤ੍ਰਾਹ ਕਰ ਉਠੀ, ਇਥੋਂ ਤੱਕ ਕਿ ਲੰਡਨ ਦੀਆਂ ਪਾਰਲੀਮੈਂਟ ਦੀਆਂ ਕੰਧਾ ਵੀ ਕੰਬ ਉੱਠੀਆਂ। ਇਕ ਅੰਗਰੇਜ਼ ਸਫ਼ਰੀ ਇਹਨਾਂ ਸ਼ਹੀਦਾ ਦੀਆਂ ਸਹਾਦਤਾਂ ਵੇਖ ਕਿ ਕਹਿ ਉਠਿਆ ਸੀ,

"ਸਾਰਾ ਯੋਰਪ ਇਕ ਈਸਾ ਦੇ ਫਾਂਸੀ ਚੜ੍ਹਨ 'ਤੇ ਮਾਣ ਕਰਦਾ ਹੈ। ਮੈਂ ਅੱਜ ਇੱਥੇ ਸੈਂਕੜੇ ਈਸਾ ਕੁਰਬਾਨ ਹੁੰਦੇ ਵੇਖੇ ਹਨ"।(36)

ਇਹ ਸ਼ਹਾਦਤਾਂ ਦੀ ਸ਼ੁਰੂਆਤ ਸੀ, ਇਸ ਤੋਂ ਬਾਅਦ ਅੰਗਰੇਜ਼ ਦੇ ਜ਼ੁਲਮਾਂ ਦੀ ਬੁਛਾਰ ਸ਼ੁਰੂ ਹੋ ਗਈ।

# ਸਖ਼ਤੀਆਂ ਦਾ ਦੌਰ

1. ਸ੍ਰੀ ਭੈਣੀ ਸਾਹਿਬ ਗੁਰੂਦੁਆਰੇ ਉੱਤੇ ਪੁਲੀਸ ਨੇ ਛਾਪਾ ਮਾਰਿਆ, ਤਲਾਸ਼ੀ ਲਈ, ਨਿੱਜੀ ਤੇ ਪੰਥਕ ਵਸਤਾਂ ਜਬਤ ਕਰ ਲਈਆਂ। ਗੁਰੂਦੁਆਰੇ ਵਿੱਚ ਮੌਜੂਦ 172 ਸਿੰਘ ਸਿੰਘਣੀਆਂ ਨੂੰ ਕੈਦੀ ਬਣਾ ਕੇ ਲੁਧਿਆਣੇ ਲੈਆਂਦਾ ਗਿਆ। ਪੁਛ-ਪੜਤਾਲ ਕੀਤੀ। ਇਹਨਾਂ ਵਿਚੋਂ 50 ਸਿੱਖ ਉਹ ਸਨ, ਜੋ ਆਪਣਾ ਘਰਬਾਰ ਵੇਚ ਕੇ ਆਪਣਾ ਆਪ ਸਤਿਗੁਰੂ ਰਾਮ ਸਿੰਘ ਨੂੰ ਸਮਰਪਤ ਕਰ ਚੁੱਕੇ ਸਨ। ਇਹਨਾਂ ਨੂੰ ਹੋਰ ਤਫ਼ਸੀਸ ਕਰਨ ਲਈ ਜੇਲ੍ਹ ਵਿੱਚ ਰੱਖ ਬਾਕੀਆਂ ਨੂੰ ਬਾਅਦ ਵਿਚ ਰਿਹਾ ਕਰਕੇ ਘਰੋ ਘਰੀ ਭੇਜ ਦਿਤਾ। 20 ਸਿਪਾਹੀਆਂ ਦੀ ਇੱਕ ਪੁਲੀਸ ਚੌਂਕੀ ਗੁਰੂਦੁਆਰੇ ਦੇ ਮੁੱਖ ਦੁਆਰ ਅਗੇ ਬਿਠਾ ਦਿਤੀ ਗਈ। ਜੋ ਕਰੀਬ 50 ਸਾਲ ਸੰਨ 1923 ਤੱਕ ਬੈਠੀ ਰਹੀ। ਗੁਰੂਦੁਆਰੇ ਦਰਸ਼ਨ ਕਰਨ



ਪ੍ਰਦੇਸ-ਗਵਨ ਜਾਣ ਲਈ ਸਤਿਗੁਰੂ ਰਾਮ ਸਿੰਘ ਜੀ ਨੂੰ ਬੰਗਾਲ ਰੈਗੁਲੇਸ਼ਨ ਐਕਟ, 1818 ਧਾਰਾ 3 ਤਹਿਤ 17 ਜਨਵਰੀ 1872ਈ:ਨੂੰ ਅੰਗਰੇਜ਼ ਸਰਕਾਰ ਨੇ ਜਲਾਵਤਨੀ ਦਾ ਫੁਰਮਾਨ ਜਾਰੀ ਕਰ ਦਿੱਤਾ।

ਰਜਿਸਟਰ ਵਿੱਚ ਨਾਮ ਦਰਜ਼ ਹੁੰਦੇ, ਪੁਛ-ਪੜਤਾਲ ਕੀਤੀ ਜਾਂਦੀ। ਪੁਲੀਸ ਵਾਲੇ ਭੈੜੀ ਬੋਲੀ ਬੋਲਦੇ। ਗੱਲ ਕੀ, ਸ੍ਰੀ ਭੈਣੀ ਸਾਹਿਬ ਗੁਰੂਦੁਆਰਾ ਜੇਲ੍ਹਖਾਨਾ ਕਾਰਾਵਾਸ ਬਣ ਕੇ

ਰਹਿ ਗਿਆ।

2. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ 17 ਜਨਵਰੀ 1872 ਈਸਵੀ ਨੂੰ ਕੈਦ ਕਰ ਲਿਆ। 18 ਜਨਵਰੀ ਸਵੇਰੇ ਸਪੈਸ਼ਲ ਗੱਡੀ ਰਾਹੀਂ ਅਲਾਹਬਾਦ ਜੇਲ੍ਹ ਵਿਚ ਭੇਜ ਦਿਤਾ। ਉਥੋਂ 10 ਮਾਰਚ 1872 ਨੂੰ ਕਲਕੱਤੇ ਅਤੇ ਉਥੋਂ 11 ਮਾਰਚ ਸ਼ਾਮ 7 ਵਜੇ ਸਮੁੰਦਰੀ ਜਹਾਜ਼ ਰਾਹੀਂ ਦੇਸ਼ ਨਿਕਾਲਾ ਦੇ ਕੇ ਬ੍ਰਿਟਿਸ਼ ਬਰਮਾ ਵਿਚ ਰੰਗੂਨ ਕੈਦ ਕਰ ਦਿਤਾ ਗਿਆ। ਰੰਗੂਨ ਵਿੱਚ ਸ੍ਰੀ ਸਤਿਗੁਰੂ ਜੀ 16-3-1872 ਨੂੰ ਸਵੇਰੇ ਪਹੁੰਚੇ। ਪਰ ਬਦੇਸ਼ ਵਿੱਚੋ ਵੀ ਸਿੱਖਾਂ ਨੇ ਸੰਪਰਕ ਬਣਾ ਲਿਆ ਅਤੇ ਸ੍ਰੀ ਸਤਿਗੁਰੂ ਜੀ ਦੇ ਆਦੇਸ਼-ਹੁਕਮਨਾਮੇ ਲੈ ਕੇ ਭਾਰਤ ਪਰਤਦੇ ਅਤੇ ਨਾਮਧਾਰੀ ਸਿੱਖਾਂ ਵਿੱਚ ਪ੍ਰਚਾਰ ਕਰਦੇ। ਮਿਸਟਰ ਐਲ. ਐਚ. ਹਾਰਿਫ਼ਨ 12.10.1877 ਨੂੰ ਲਿਖਦਾ ਹੈ,

"ਰਾਮ ਸਿੰਘ ਨਿਰੰਤਰ ਆਪਣੇ ਚੇਲਿਆਂ ਨਾਲ ਪੰਜਾਬ ਵਿੱਚ ਪੱਤਰ ਵਿਹਾਰ ਕਰ ਰਿਹਾ ਹੈ। ਇਹਨਾਂ ਪੱਤਰਾਂ ਦੀਆਂ ਕਾਫ਼ੀ ਕਾਪੀਆਂ ਖ਼ੁਫ਼ੀਆ ਤੌਰ 'ਤੇ ਭਾਰਤ ਸਰਕਾਰ ਨੂੰ ਪ੍ਰਾਪਤ ਹੋਈਆ ਹਨ"।(37)

ਇਸੇ ਲਈ $8^1/_2$ ਸਾਲ ਬਾਅਦ ਅੰਗਰੇਜ਼ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ 18 ਸਤੰਬਰ 1880 ਈਸਵੀ ਨੂੰ ਅਨੰਦਾ ਨਾਮਕ ਕਿਸ਼ਤੀ ਰਾਹੀਂ ਇੱਕ ਦੁਰੇਡੀ ਜਗਹ ਮਰਗੋਈ ਵਿੱਚ ਭੇਜ ਦਿਤਾ ਗਿਆ। ਮਰਗੋਈ ਗੁਰੂ ਜੀ 21 ਸਤੰਬਰ 1880 ਈ: ਨੂੰ ਪਹੁੰਚੇ। ਪਰ ਇੱਥੋਂ ਵੀ ਗੁਰੂ ਜੀ ਨੇ ਆਪਣੇ ਸਿੱਖਾਂ ਰਾਹੀਂ ਰੂਸ ਨਾਲ ਸਬੰਧ ਬਣਾ ਲਏ। ਅਖੀਰ ਅੰਗਰੇਜ਼ ਨੇ ਤੰਗ ਆ ਕੇ ਝੂਠੀ ਖ਼ਬਰ ਫ਼ੈਲਾ ਦਿਤੀ ਕਿ ਗੁਰੂ ਰਾਮ ਸਿੰਘ ਦਾ 29 ਨਵੰਬਰ 1885 ਵਿੱਚ ਦੇਹਾਂਤ ਹੋ ਗਿਆ ਹੈ। ਪਰ ਝੂਠ ਤਾਂ ਝੂਠ ਰਹਿੰਦਾ ਹੈ। ਸਰਕਾਰੀ ਰਿਕਾਰਡ ਮੁਤਾਬਿਕ ਹੀ ਸਿੱਧ ਹੁੰਦਾ ਹੈ ਕਿ ਮੌਤ ਦੀ ਖ਼ਬਰ ਕੇਵਲ ਨਾਮਧਾਰੀ ਸਿੱਖਾਂ ਦਾ ਸੰਪਰਕ ਤੋੜਣ ਲਈ ਦਿਤੀ ਗਈ ਸੀ ਕਿਉਂਕਿ

"(ੳ) ਸਤਿਗੁਰੂ ਰਾਮ ਸਿੰਘ ਜੀ ਦਾ ਦੇਹਾਂਤ 29 ਨਵੰਬਰ 1885 ਵਿੱਚ ਦੱਸਿਆ ਗਿਆ। ਜਦੋਂ ਕਿ 23 ਅਗਸਤ 1886 ਵਿਚ ਬਰਮਾ ਦਾ ਚੀਫ਼ ਕਮਿਸ਼ਨਰ ਸਰ ਚਾਰਲਸ ਬਰਨਾਡ ਸ਼ਾਹ ਨੇ ਭਾਰਤੀ ਦੋਸਤ ਸ੍:ਅਤਰ ਸਿੰਘ ਭਦੌੜ ਨੂੰ ਖੱਤ ਲਿਖਿਆ "ਕਿ ਰਾਮ ਸਿੰਘ ਕੂਕਾ

ਐਸੀ ਦੂਰ ਥਾਂ ' ਤੇ ਬਦਲਿਆ ਜਾ ਰਿਹਾ ਹੈ ਜਿਥੋਂ ਉਸ ਨਾਲ ਸੰਪਰਕ ਕਰਨਾ ਸੌਖਾ ਨਹੀ ਹੋਵੇਗਾ"।

(ਅ) ਅੰਗਰੇਜ਼ ਨੇ ਗੁਰੂ ਜੀ ਦਾ ਮੌਤ ਦਾ ਕਾਰਨ "ਡਾਇਰੀਆ ਦੱਸਿਆ" ਜਦੋਂ ਕਿ 1885 ਦੀ ਬਰਮਾ ਦੀ ਜੇਲ੍ਹ ਰਿਪੋਰਟ ਦੀ ਸਟੇਟਮੈਂਟ ਦੇ Appendix No. XVI-Vital ਵਿੱਚ ਸਾਲ 1885 ਵਿੱਚ ਬਰਮਾ ਜੇਲ੍ਹ ਵਿੱਚ ਕੋਈ ਵੀ ਕੈਦੀ ਡਾਇਰੀਆ ਨਾਲ ਮਰਿਆ ਨਹੀਂ ਵਿਖਾਇਆ ਗਿਆ।

(ੲ) ਸੰਨ 1891 ਬਰਮਾ ਦੀ ਮਰਦਮ ਸ਼ਮਾਰੀ ਦੀ ਰਿਪੋਰਟ ਵਿੱਚ ਪੰਨਾ 170 ਤੇ ਸ੍ਰੀ ਸਤਿਗੁਰੂ ਜੀ ਦਾ ਦੇਹਾਂਤ 1887 ਜਾਂ 1888 ਦਰਜ਼ ਹੈ ਜਿਸ ਤੋਂ ਭਾਵ ਇਹ ਹੈ ਕਿ ਸਰਕਾਰ ਐਵੇਂ ਟਪਲੇ ਹੀ ਲਾ ਰਹੀ ਸੀ। ਦਰਅਸਲ ਉਹਨਾਂ ਨੂੰ ਪਤਾ ਹੀ ਨਹੀਂ ਲਗਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਿਸ ਵੇਲੇ ਕਿੱਥੇ ਚਲੇ ਗਏ, ਏਸੇ ਲਈ ਕਦੀ 1885 ਤੇ ਕਦੇ 1887 ਜਾਂ 88 ਸੰਨ ਵਿਚ ਸਤਿਗੁਰੂ ਜੀ ਦੀ ਮੌਤ ਲਿਖਕੇ ਅੰਗਰੇਜ਼ ਨੇ ਮਨ ਨੂੰ ਸਮਝਾਉਣ ਦੀ ਕੋਸ਼ਸ਼ ਕੀਤੀ (38)

ਹੋਰ ਤਾਂ ਹੋਰ ਜਦੋਂ ਸਤਿਗੁਰੂ ਹਰੀ ਸਿੰਘ ਜੀ ਨੂੰ ਮੌਤ ਬਾਰੇ ਦਸਿਆ ਗਿਆ ਤਾਂ ਉਹਨਾਂ ਨੇ ਅੰਗਰੇਜ਼ ਕੋਲੋਂ ਸਤਿਗੁਰੂ ਰਾਮ ਸਿੰਘ ਜੀ ਦੀਆਂ ਨਿੱਜੀ ਵਸਤਾਂ ਕੱਪੜੇ, ਗੁਟਕਾ, ਗੜਵਾ ਆਦਿ ਮੰਗਿਆ ਤਾਂ ਅੰਗਰੇਜ਼ ਕੁਝ ਵੀ ਪੇਸ਼ ਨਾ ਕਰ ਸਕਿਆ। ਜੇਹੜੇ ਝੂਠੇ ਕਪੜੇ ਪੇਸ਼ ਵੀ ਕੀਤੇ ਉਹ ਗੁਰੂ ਹਰੀ ਸਿੰਘ ਜੀ ਨੂੰ ਵੀ ਛੋਟੇ ਸਨ। ਜਦੋਂ ਕਿ ਅੰਗਰੇਜ਼ ਦੇ ਆਪਣੇ ਰਿਕਾਰਡ ਮੁਤਾਬਿਕ ਸਤਿਗੁਰੂ ਰਾਮ ਸਿੰਘ ਜੀ ਗੁਰੂ ਹਰੀ ਸਿੰਘ ਜੀ ਨਾਲੋਂ ਜ਼ਿਆਦਾ ਉੱਚੇ ਲੰਮੇ ਤੇ ਜਵਾਨ ਸਨ।

ਅਸਲ ਵਿੱਚ ਮੌਤ ਦੀ ਖ਼ਬਰ ਬੇ-ਬੁਨਿਆਦ ਤੇ ਝੂਠੀ ਸੀ ਜੋ ਕੇਵਲ ਤੇ ਕੇਵਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਨਾਲੋਂ ਸਬੰਧ ਤੋੜਣ ਕਰਕੇ ਫੈਲਾਈ ਗਈ ਸੀ।

3. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਗ੍ਰਿਫਤਾਰੀ ਦੇ ਨਾਲ-ਨਾਲ ਮੁੱਖੀ ਸੂਬਿਆਂ ਨੂੰ ਗ੍ਰਿਫਤਾਰ ਕਰਨ ਲਈ ਮਲੇਰਕੋਟਲੇ ਦੇ ਸਾਕੇ ਤੋਂ ਪਹਿਲਾਂ ਹੀ ਪੰਜਾਬ ਸਰਕਾਰ ਨੇ ਹੁਕਮ

ਜਾਰੀ ਕਰ ਦਿੱਤੇ ਸਨ। ਜਨਵਰੀ 16, 1872 ਈਸਵੀ ਨੂੰ ਇਸ ਬਾਰੇ ਜਾਣਕਾਰੀ ਦਿੰਦੇ ਪੰਜਾਬ ਸਰਕਾਰ ਨੇ ਭਾਰਤ ਸਰਕਾਰ ਨੂੰ ਲਿਖਿਆ ਸੀ।

"ਲੈਫ਼ਟੀਨੈਂਟ ਗਵਰਨਰ ਨੇ ਰਾਮ ਸਿੰਘ ਅਤੇ ਪ੍ਰਮੁੱਖ ਅਤੇ ਪ੍ਰਭਾਵਸ਼ਾਲੀ ਸੂਬੇ ਸਾਹਿਬ ਸਿੰਘ, ਰੂੜ ਸਿੰਘ, ਲੱਖਾ ਸਿੰਘ, ਕਾਹਨ ਸਿੰਘ, ਬ੍ਰਹਮਾ ਸਿੰਘ, ਜਵਾਹਰ ਸਿੰਘ, ਮਲੂਕ ਸਿੰਘ, ਅਤੇ ਮਾਨ ਸਿੰਘ ਨੂੰ ਗ੍ਰਿਫ਼ਤਾਰ ਕਰਨ ਲਈ ਹੁਕਮ ਜਾਰੀ ਕਰ ਦਿਤੇ ਹਨ। ਰਾਮ ਸਿੰਘ ਬਹੁਤ ਜਲਦ ਤੋ ਜਲਦ ਗ੍ਰਿਫਤਾਰ ਕਰ ਲਿਆ ਜਾਵੇਗਾ। ਉਸਨੂੰ ਕੈਦ ਕਰਨ ਲਈ ਜਨਰਲ ਟਾਈਟਲਰ ਨੇ ਡਵਿਜ਼ਨ ਦੇ ਕਮਿਸ਼ਨਰ ਨਾਲ ਵਿਸਥਾਰ ਪੂਰਵਕ ਮਸ਼ਵਰਾ ਕਰ ਲਿਆ ਹੈ।"(39)

17 ਜਨਵਰੀ ਨੂੰ ਇੱਕ ਅਲੱਗ ਪੱਤਰ ਰਾਹੀਂ ਪੰਜਾਬ ਸਰਕਾਰ ਨੇ ਭਾਰਤ ਸਰਕਾਰ ਨੂੰ ਲਿਖਿਆ ਕਿ

"ਮੈਨੂੰ ਸਤਿਕਾਰ ਯੋਗ ਲੈਫ਼ਟੀਨੈਂਟ ਗਵਰਨਰ ਨੇ ਬੇਨਤੀ ਕਰਨ ਲਈ ਕਿਹਾ ਕਿ ਮੇਰੀ ਕੱਲ੍ਹਦੀ ਚਿੱਠੀ ਨੰਬਰ 9 ਸੀ ਵਿਚ (ਸੂਬਾ) ਪਹਾੜਾ ਸਿੰਘ ਦਾ ਨਾਮ ਉਸ ਲਿਸਟ ਵਿੱਚ ਲਿਖਣਾ ਰਹਿ ਗਿਆ ਸੀ ਜਿੰਨ੍ਹਾ ਲਈ ਰੈਗੂਲੇਸ਼ਨ ।।। 1818 ਦੇ ਕਾਨੂੰਨ ਤਹਿਤ ਵਾਰੰਟ ਹੁਕਮਨਾਮਾ ਚਾਹੀਦਾ ਹੈ।"(40)

ਉਪਰੋਕਤ ਸਾਰੇ ਸੂਬਿਆਂ ਨੂੰ ਪਹਿਲਾਂ ਅਲਾਹਬਾਦ ਭੇਜਿਆ ਗਿਆ। ਇਹਨਾਂ ਦੇ ਨਾਲ ਸ੍ਰ: ਮੰਗਲ ਸਿੰਘ ਨੂੰ ਵੀ ਕੈਦ ਕੀਤਾ ਗਿਆ। ਬਾਅਦ ਵਿੱਚ ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਨੂੰ ਪਹਿਲਾ ਅਦਨ ਤੇ ਫਿਰ 23-4-75 ਈ: ਨੂੰ ਹਜ਼ਾਰੀ ਬਾਗ ਜੇਲ੍ਹ ਵਿਚ ਬਦਲ ਦਿਤਾ। 10 ਜੂਨ 1879 ਵਿੱਚ ਸੂਬਾ ਸਾਹਿਬ ਸਿੰਘ ਜੇਲ੍ਹ ਵਿੱਚ ਹੀ ਸ਼ਹੀਦ ਹੋ ਗਏ ਅਤੇ ਸੂਬਾ ਕਾਹਨ ਸਿੰਘ ਨੂੰ 25-5-80 ਵਿਚ ਚੁਨਾਰ ਕਿਲੇ ਵਿੱਚ ਭੇਜ ਦਿਤਾ ਗਿਆ। ਸੂਬਾ ਜਵਾਹਰ ਸਿੰਘ, ਸੂਬਾ ਲੱਖਾ ਸਿੰਘ ਤੇ ਸੂਬਾ ਬ੍ਰਹਮਾ ਸਿੰਘ ਨੂੰ 30-12.1872 ਨੂੰ ਮੌਲਮੀਨ (ਬਰਮਾ) ਵਿੱਚ ਕੈਦ ਕਰ ਦਿੱਤਾ ਗਿਆ। ਜੇਲ੍ਹ ਵਿੱਚ ਹੀ ਸੂਬਾ ਜਵਾਹਰ ਸਿੰਘ 29.11.1882 ਨੂੰ ਅਤੇ ਸੂਬਾ ਲੱਖਾ ਸਿੰਘ 5 ਫਰਵਰੀ 1903

ਈਸਵੀ ਨੂੰ ਸ਼ਹੀਦ ਹੋ ਗਏ।

ਸੂਬਾ ਰੂੜ ਸਿੰਘ, ਸੂਬਾ ਮਲੂਕ ਸਿੰਘ ਤੇ ਸੂਬਾ ਪਹਾੜਾ ਸਿੰਘ ਨੂੰ ਅਸੀਰ ਗੜ੍ਹ (ਬੰਬਈ ਰਾਜ) ਵਿੱਚ ਕੈਦ ਕਰ ਦਿਤਾ ਗਿਆ।

ਸੂਬਾ ਮਾਨ ਸਿੰਘ ਅਤੇ ਸੂਬਾ ਹੁਕਮਾ ਸਿੰਘ ਨੂੰ ਅਲਾਹਬਾਦ ਤੋਂ 9 ਦਸੰਬਰ 1872 ਈ: ਨੂੰ ਚੁਨਾਰ ਦੇ ਕਿਲੇ ਵਿੱਚ ਕੈਦ ਕਰ ਦਿਤਾ ਗਿਆ।

4. ਸਮੂਹ ਨਾਮਧਾਰੀ ਸਿੱਖਾਂ ਨੂੰ ਬਾਗੀ ਕਰਾਰ ਦੇ ਦਿਤਾ ਗਿਆ। 15 ਫਰਵਰੀ 1872 ਈ: ਨੂੰ ਪੰਜਾਬ ਸਰਕਾਰ ਨੇ ਹੁਕਮ ਜਾਰੀ ਕਰਕੇ ਸਾਰੇ ਨਾਮਧਾਰੀ ਸਿੱਖਾਂ ਨੂੰ ਪਿੰਡੋ ਪਿੰਡ ਆਪੋ ਆਪਣੇ ਇਲਾਕੇ ਵਿਚ ਨਜ਼ਰਬੰਦ ਕਰ ਦਿਤਾ ਅਤੇ ਪਿੰਡੋ ਬਾਹਰ ਆਉਣ-ਜਾਣ ਤੇ ਸਰਕਾਰੀ ਮਨਜੂਰੀ ਅਤੇ ਹਾਜ਼ਰੀ ਦੇਣੀ ਪੈਂਦੀ। ਇਥੋਂ ਤੱਕ ਕਿ ਸਮਾਜਿਕ, ਧਾਰਮਿਕ ਜਾਂ ਪਰਿਵਾਰਕ ਕਾਰਜਾਂ ਵਿੱਚ ਸ਼ਾਮਲ ਹੋਣ ਲਈ ਸਰਕਾਰੀ ਮਨਜੂਰੀ ਲਾਜ਼ਮੀ ਕਰਾਰ ਕਰ ਦਿੱਤੀ ਗਈ।(41)

5. ਪੁਲੀਸ ਵਿਭਾਗ ਪੰਜਾਬ ਜਨਵਰੀ 23, 1872 ਨੂੰ ਹੁਕਮ ਜਾਰੀ ਕੀਤਾ ਜੋ ਸਾਰੇ ਕਮਿਸ਼ਨਰ ਅਤੇ ਡਿਪਟੀ ਇੰਸਪੈਕਟਰ ਪੁਲੀਸ ਨੂੰ ਭੇਜਿਆ ਗਿਆ ਕਿ

"ਸਤਿਕਾਰਯੋਗ ਲੈਫ਼ਟੀਨੈਂਟ ਗਵਰਨਰ ਇਹ ਹੁਕਮ ਜਾਰੀ ਕਰਦੇ ਖੁਸ਼ੀ ਮਹਿਸੂਸ ਕਰਦੇ ਹਨ ਕਿ ਕੂਕਿਆਂ ਦੇ ਸਮਾਗਮ ਵਿਚ ਪੰਜ ਜਾਂ ਜ਼ਿਆਦਾ ਆਦਮੀ ਇਕੱਠੇ ਨਾ ਹੋਣ ਦਿਤੇ ਜਾਣ"(42)

ਫਿਰ 26.2.1872 ਨੂੰ ਹੁਕਮ ਵਿੱਚ ਤਰਮੀਮ ਕੀਤੀ ਗਈ ਕਿ "ਉਪਰੋਕਤ ਹੁਕਮ ਕੂਕਿਆਂ ਦੇ ਧਾਰਮਿਕ ਸਥਾਨਾਂ ਜਿੰਨ੍ਹਾਂ ਨੂੰ ਧਰਮਸ਼ਾਲਾਵਾਂ ਆਖਿਆ ਜਾਂਦਾ ਹੈ ਤੇ ਵੀ ਲਾਗੂ ਕੀਤਾ ਜਾਂਦਾ ਹੈ"।(43)

ਇਸ ਤਰਾਂ ਧਾਰਮਿਕ ਦੀਵਾਨਾ 'ਤੇ ਪਾਬੰਦੀ ਲਾਗੂ ਹੋ ਗਈ। ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੇ ਪਾਠ ਕਰਨ ਤੇ ਕਰਾਉਣ ਵਾਲੇ ਦੋਹਾਂ ਨੂੰ ਜੇਲ੍ਹ ਦੀਆਂ ਸਜਾਵਾਂ ਹੁੰਦੀਆਂ।

ਉਦਾਹਰਣ ਵਜੋਂ ਰਾਏਸਰ ਦੇ ਸ੍ਰੀ ਉਤਮ ਸਿੰਘ ਅਤੇ ਬਾਬਾ ਚੂਹੜ ਸਿੰਘ ਨੂੰ ਪਾਠ ਕਰਾਉਣ ਦੇ ਜੁਰਮ ਵਿਚ ਛੇ-ਛੇ ਮਹੀਨੇ ਦੀ ਕੈਦ ਹੋਈ। ਝੋਰੜ ਪਿੰਡ ਦੇ ਸੰਤ ਪੰਜਾਬ ਸਿੰਘ ਤੇ ਤਾਬਾ ਜੀ ਨੂੰ ਕਈ ਵਾਰ ਸਜਾਵਾਂ ਹੋਈਆਂ। ਬਸੀਆਂ ਦੇ ਬਾਬਾ ਸਾਹਿਬ ਸਿੰਘ ਦੇ ਘਰ ਦਾ ਸਾਰਾ ਮਾਲ ਅਸਬਾਬ ਪਾਠ ਕਰਾਉਣ ਦੇ ਜੁਰਮ ਵਿਚ ਜਬਤ ਕਰ ਲਿਆ। ਉਹਨਾਂ ਦੇ ਪੁੱਤਰ ਸੰਤ ਸਿੰਘ ਤੇ ਕਰਮ ਸਿੰਘ ਜੀ ਨੂੰ ਛੇ-ਛੇ ਮਹੀਨੇ ਦੀ ਕੈਦ ਭੁਗਤਣੀ ਪਈ। ਰੁਪਾਣੇ ਪਿੰਡ ਵਿੱਚ ਪਾਠਾਂ ਦੇ ਭੋਗ ਪਾਣ ਦੇ ਜੁਰਮ ਵਿੱਚ 44 ਸਿੰਘਾ ਨੂੰ 6-6 ਮਹੀਨੇ ਕਦ ਕੱਟਣੀ ਪਈ।

6. ਸਾਰੇ ਨਾਮਧਾਰੀ ਪੰਥ ਨੂੰ ਜ਼ਰਾਇਮ ਪੇਸ਼ਾ ਲੋਕਾਂ ਦੀ ਜਮਾਤ ਕਰਾਰ ਦੇ ਦਿਤਾ ਗਿਆ। ਅੰਗਰੇਜ਼ ਸਰਕਾਰ ਵਲੋਂ 1872 ਦੇ Criminal Procedure Act X ਦੀ ਧਾਰਾ 504-505 ਤਹਿਤ ਨਾਮਧਾਰੀ ਸਿੱਖਾਂ ਕੋਲੋਂ ਸਰਕਾਰ ਪ੍ਰਤੀ ਨੇਕ ਚਲਣੀ ਅਤੇ ਜਮਾਨਤਾਂ ਮੰਗੀਆਂ ਜਾਂਦੀਆਂ।

# ਸ੍ਰੀ ਸਤਿਗੁਰੂ ਹਰੀ ਸਿੰਘ ਜੀ

ਇਹਨਾਂ ਹਾਲਤਾਂ ਵਿੱਚ ਸੰਨ 1876 ਈਸਵੀ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਸਤਿਗੁਰੂ ਹਰੀ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ। ਉਹਨਾਂ ਨੂੰ ਵੀ 20 ਸਾਲ ਦੇ ਕਰੀਬ ਸਮੇਂ ਲਈ ਸ੍ਰੀ ਭੈਣੀ ਸਾਹਿਬ ਨਜ਼ਰ ਬੰਦ ਕਰੀ ਰੱਖਿਆ। ਇਕ ਤਰਫ਼ ਪੂਰੇ ਪੰਥ ਉੱਤੇ ਅੰਗਰੇਜ਼ ਸਾਮਰਾਜ ਦੀਆਂ ਸਖ਼ਤੀਆਂ ਦਾ ਦੌਰ ਸੀ। ਅੰਗਰੇਜ਼ ਭਗਤਾਂ ਦੀਆਂ ਵਧੀਕੀਆਂ ਸਨ, ਦੂਸਰੀ ਤਰਫ਼ ਸ੍ਰੀ ਭੈਣੀ ਸਾਹਿਬ ਦੇ ਬੂਹੇ ਅੱਗੇ ਪੁਲੀਸ ਚੌਂਕੀ, ਸਿੱਖਾਂ ਨੂੰ ਦਰਸ਼ਨ ਕਰਨ 'ਤੇ ਪਾਬੰਦੀ। ਗੱਲ ਕੀ ਕਾਰਾਵਾਸ ਵਿੱਚੋਂ ਗੁਰੂ ਹਰੀ ਸਿੰਘ ਜੀ ਨੇ ਅੰਗਰੇਜ਼ਾਂ ਵਿਰੁਧ ਆਪਣੀ ਲੜਾਈ ਜਾਰੀ ਰੱਖੀ। ਸਿੱਖਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਕੋਲ ਭੇਜਣਾ, ਚਿਠੀ ਪੱਤਰ ਦਾ ਵਟਾਂਦਰਾ ਹੋਣਾ, ਆਦੇਸ਼ ਅਨੁਸਾਰ ਫਿਰ ਵਿਦੇਸ਼ਾਂ ਨਾਲ ਰਾਜਨੀਤਕ ਸਬੰਧ ਬਣਾਉਣੇ ਕੋਈ ਅਸਾਨ ਕੰਮ ਨਹੀਂ ਸੀ। 1878-1881 ਈਸਵੀ ਵਿੱਚ ਬਾਬਾ ਗੁਰਚਰਨ ਸਿੰਘ ਨਾਮਧਾਰੀ ਰੂਸ ਨਾਲ ਚੰਗੇ ਸਬੰਧ ਬਣਾਉਣ ਵਿੱਚ ਕਾਮਯਾਬ ਹੋ ਗਿਆ। ਉਸਨੇ ਪੰਜਾਬ ਵਿੱਚ ਗੁਰੂਹਰੀ ਸਿੰਘ ਜੀ ਅਤੇ ਉਹਨਾਂ ਪਿੱਛੇ ਵੱਡੀ ਗਿਣਤੀ ਵਿਚ ਨਾਮਧਾਰੀ ਸਿੱਖਾਂ ਦੇ ਅੰਗਰੇਜ਼ ਵਿਰੁਧ ਰੋਸ ਬਾਰੇ ਦੱਸਿਆ। ਉਥੋਂ ਦਾ ਗਵਰਨਰ ਕਾਫ਼ਮੈਨ ਬਾਬਾ ਗੁਰਚਰਨ ਸਿੰਘ ਦਾ ਬਹੁਤ ਮਾਣ ਕਰਨ ਲੱਗਾ। ਰੂਸ ਦੀ ਸਰਕਾਰ ਵਲੋਂ ਮਦੱਦ ਦੇ ਭਰੋਸੇ ਦੀ ਚਿੱਠੀ ਸ਼ਕਤੀਸ਼ਾਲੀ ਰਾਜਾ ਬੁਧ ਸਿੰਘ ਅਰਥਾਤ ਸਤਿਗੁਰੂ ਹਰੀ ਸਿੰਘ ਜੀ ਨੂੰ ਮਿਲੀ। ਸਤਿਗੁਰੂ ਹਰੀ ਸਿੰਘ ਜੀ ਨੇ ਪੱਤਰ ਲਿਖ ਕੇ ਰੂਸ ਭੇਜੇ ਅਤੇ ਰੂਸੀ ਸਰਕਾਰ ਨੇ ਤੋਹਫ਼ੇ ਵਜੋਂ ਕੁਝ ਵਸਤਾਂ ਸ੍ਰੀ ਭੈਣੀ ਸਾਹਿਬ ਭੇਜੀਆਂ। ਬਾਬਾ ਗੁਰਬਚਨ ਸਿੰਘ ਨੂੰ 1881 ਈ: ਵਿੱਚ ਅੰਗਰੇਜ਼ ਸਰਕਾਰ ਨੇ ਗ੍ਰਿਫ਼ਤਾਰ ਕਰ ਲਿਆ। ਉਸ ਤੋਂ ਬਾਅਦ ਬਿਸ਼ਨ ਸਿੰਘ ਅਰੋੜਾ ਕਾਬਲ ਵਾਲਾ ਰੂਸ ਨਾਲ ਮੇਲ ਮਿਲਾਪ ਕਰਦਾ ਰਿਹਾ। ਪੱਤਰ ਵਿਹਾਰ ਲਈ ਜਿੰਨ੍ਹਾਂ ਹੋਰ ਏਜੰਟਾਂ ਦੀ ਮੱਦਦ ਲਈ ਜਾਂਦੀ ਸੀ, ਉਹਨਾਂ ਦੇ ਨਾਮ ਸਨ ਮਾਇਆ ਹਿੰਦੂ, ਸੰਕਰਰਾਏ, ਰਾਮ ਚਰਨ ਟੋਰਾ ਆਦਿ ਮੁੱਖ ਸਨ। ਭਗਵਾਨ ਸਿੰਘ ਅੜਬੰਗੀ ਵੀ ਕਸ਼ਮੀਰ ਰਸਤਿਓਂ ਰੂਸ ਪਹੁੰਚ ਗਿਆ।

ਜਦੋਂ ਮਹਾਰਾਜਾ ਦਲੀਪ ਸਿੰਘ ਦੇ ਰੂਸ ਪੁੱਜਣ ਦਾ ਪਤਾ ਲੱਗਾ ਤਾਂ ਕੂਕੇ ਸਿੱਖਾਂ ਵਿੱਚ ਉਤਸ਼ਾਹ ਪੈਦਾ ਹੋ ਗਿਆ। ਵੱਡੀ ਗਿਣਤੀ ਵਿੱਚ ਨੌਜਵਾਨ ਨਾਮਧਾਰੀ ਬਿਸ਼ਨ ਸਿੰਘ ਅਰੋੜਾ ਅਤੇ ਸਤਿਗੁਰੂ ਹਰੀ ਸਿੰਘ ਜੀ ਰਾਹੀਂ ਮਹਾਰਾਜੇ ਦੀ ਮੱਦਦ ਲਈ ਰੂਸ ਪੁੱਜ ਗਏ ਸਨ। ਮੀਹਾ ਸਿੰਘ ਸਰਹਾਲੀ ਵਾਲਾ ਅਤੇ ਹੋਰ ਕਈ ਨਾਮਧਾਰੀ ਰੂਸ ਪੁੱਜਕੇ ਫ਼ੌਜ ਖੜ੍ਹੀ ਕਰਨ ਦੀਆਂ ਤਿਆਰੀਆਂ ਕਰਨ ਲੱਗ ਪਏ। ਇਥੋਂ ਤੱਕ ਕਿ ਅੰਗਰੇਜ਼ਾਂ ਨੂੰ ਖ਼ੁਫ਼ੀਆ ਏਜੰਟਾਂ ਨੇ ਸੰਨ 1889 ਵਿੱਚ ਖ਼ਬਰ ਦਿੱਤੀ ਸੀ ਕਿ ਵੱਡੀ ਗਿਣਤੀ ਵਿੱਚ ਕੂਕੇ ਰੂਸੀ ਫ਼ੌਜ ਵਿੱਚ ਭਰਤੀ ਹੋਣ ਲਈ ਰੂਸ ਜਾ ਰਹੇ ਹਨ। ਪਰ ਪੰਜਾਬ ਦੇ ਸਿੱਖਾਂ ਵਲੋਂ ਨਿਰਾਸ਼ਾਜਨਕ ਉੱਤਰ ਮਿਲਣ ਉੱਤੇ ਮਹਾਰਾਜਾ ਦਲੀਪ ਸਿੰਘ ਹੌਂਸਲਾ ਛੱਡ ਗਿਆ ਅਤੇ ਯੋਰਪ ਪਰਤ ਗਿਆ।

ਇਹ ਇਕ ਇਤਿਹਾਸਕ ਸਚਾਈ ਹੈ ਕਿ " 1881 ਵਿੱਚ, ਬੰਗਾਲ ਰੈਗੂਲੇਸ਼ਨ III, 1818 ਤਹਿਤ ਫੜੇ 80 ਭਾਰਤੀਆਂ ਵਿਚੋਂ 14 ਕੇਵਲ ਕੂਕੇ ਰਾਜਸੀ (ਸਟੇਟ) ਕੈਦੀ ਜੇਲ੍ਹਾਂ ਵਿੱਚ ਸਜਾਵਾਂ ਕੱਟ ਰਹੇ ਸਨ" (44)

# ਅੰਨ ਦਾ ਕਾਲ

ਗੁਰੂ ਹਰੀ ਸਿੰਘ ਸਮੇਂ ਦੇਸ਼ ਵਿੱਚ ਕਾਲ ਪੈ ਗਿਆ, ਭੁੱਖ ਮਰੀ ਨਾਲ ਦੁਨੀਆ ਮਰਨ ਲੱਗੀ। ਸ੍ਰੀ ਭੈਣੀ ਸਾਹਿਬ 1857 ਤੋਂ ਜੋ ਗੁਰੂ ਰਾਮ ਸਿੰਘ ਦਾ ਸਦਾਬਰਤ ਲੰਗਰ ਚਲ ਰਿਹਾ



ਸ੍ਰੀ ਸਤਿਗਰੂ ਰਾਮ ਸਿੰਘ ਜੀ ਨੇ 1861 ਈ: ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਸਦਾ ਵਰਤ ਲੰਗਰ ਸ਼ੁਰੂ ਕੀਤਾ। 1899 ਈ: ਦੇ ਭਿਆਨਕ ਕਾਲ ਸਮੇਂ ਸ੍ਰੀ ਭੈਣੀ ਸਾਹਿਬ ਵਿਖੇ ਬਾਗੜ ਤੋਂ ਆਏ ਹਜ਼ਾਰਾਂ ਕਾਲ-ਪੀੜਤਾਂ ਨੂੰ ਰੱਜਵਾਂ ਲੰਗਰ ਮਿਲਦਾ ਰਿਹਾ।

---

ਸੀ, ਉਸਦੇ ਦਰਵਾਜੇ ਕਾਲ ਦੇ ਗ੍ਰਿਹਿਸਤ ਭਾਰਤੀ ਲੋਕਾਂ ਲਈ ਖੁਲ੍ਹ ਗਏ। ਡਾਰਾਂ ਦੀਆਂ ਡਾਰਾਂ ਪੇਟ ਦੀ ਭੁੱਖ ਤ੍ਰਿਪਤ ਕਰਨ ਲਈ ਸਤਿਗੁਰੂ ਰਾਮ ਸਿੰਘ ਦੀ ਕਰਮ-ਭੂਮੀ ਸ੍ਰੀ ਭੈਣੀ ਸਾਹਿਬ ਪੁੱਜਣ ਲੱਗੀਆਂ। ਅੰਗਰੇਜ਼ ਤਾਂ ਪਹਿਲਾ ਹੀ ਸ੍ਰੀ ਭੈਣੀ ਸਾਹਿਬ ਦੇ ਨਾਮ ਤੋਂ ਡਰਦਾ ਸੀ। ਉਹ ਭੈਣੀ ਸਾਹਿਬ ਪਹੁੰਚਿਆ, ਸਤਿਗੁਰੂ ਹਰੀ ਸਿੰਘ ਜੀ ਨਾਲ ਹਿੱਤ ਜਗਾਉਣ ਲਗਾ, ਓਪਰੀ ਭਾਵਨਾ ਨਾਲ ਹਿੱਤ ਪ੍ਰਗਟ ਕੀਤਾ ਤੇ ਕਿਹਾ " ਹਮ ਆਪਕੀ ਉਦਾਰਤਾ ਸੇ ਖੁਸ਼ੀ ਹੈ ਆਪਨੇ ਇਨ ਲੋਗੋਂ ਕੇ ਲੀਏ ਇਤਨਾ ਪੁਰਸ਼ਾਰਥ ਕੀਆਂ, ਜਬ ਕੇ ਸਾਰੇ ਦੇਸ਼ ਮੈ ਕਾਲ ਪੜਾ ਹੂਆ ਹੈ ਹਮ ਆਪ ਕੋ 2500 ਏਕੜ ਧਰਤੀ ਲੰਗਰ ਦੇ ਨਾਮ ਪਰ ਦੇਤੇ ਹੈਂ "। ਸਤਿਗੁਰੂ ਹਰੀ ਸਿੰਘ ਜੀ ਨੇ ਉੱਤਰ ਦਿਤਾ, " ਇਹ ਤਾ ਸਾਰਾ ਭਾਰਤ ਹੀ ਸਾਡਾ

ਹੈ? ਤੂੰ 2500 ਏਕੜ ਕਿਸ ਜਮੀਨ ਦੀ ਗੱਲ ਕਰਦਾ ਹੈ? ਅਸੀਂ ਹੀ ਇਸ ਜਮੀਨ ਦੇ ਮਾਲਕ ਹਾਂ ? ਸਾਡੀ ਧਰਤੀ ਸਾਨੂੰ ਕਿਸ ਹੱਕ ਨਾਲ ਮੋੜਦਾ ਹੈ, ਇਹ ਕਾਲ ਵੀ ਤੇਰੀ ਬਦਨਿਯਤ ਦਾ ਨਤੀਜਾ ਹੈ"। ਗਲ ਵੀ ਠੀਕ ਸੀ ਅੰਗਰੇਜ਼ ਨੇ ਭਾਰਤ ਤੋਂ ਅਨਾਜ ਇੰਗਲੈਂਡ ਭੇਜਣਾ ਸ਼ੁਰੂ ਕੀਤਾ ਹੋਇਆ ਸੀ। ਗੁਰੂ ਹਰੀ ਸਿੰਘ ਦੇ ਸਮੇਂ 1877 ਵਿਚ 79 ਲੱਖ ਪੌਂਡ ਭਾਵ 7 ਕਰੋੜ 90 ਲਖ ਰੁਪਏ ਦਾ 1901 ਵਿੱਚ 43 ਲੱਖ ਪੌਂਡ ਭਾਵ 13 ਕਰੋੜ 95 ਲੱਖ ਰੁਪਏ ਦਾ ਅਨਾਜ ਇੰਗਲੈਂਡ ਭੇਜਿਆ ਗਿਆ। ਸੰਨ 1849 ਨਾਲੋਂ 1914 ਵਿੱਚ ਬਾਈ ਗੁਣਾ ਵਧੀਕ ਅੰਨ ਭਾਰਤ ਵਿਚੋਂ ਭੇਜਿਆ ਗਿਆ। ਉਦੋਂ ਦੋ ਮਣ ਕੱਚਾ 1 ਰੁਪਏ ਦਾ ਅੰਨ ਵਿਕਦਾ ਸੀ।(45)

ਅਰਥ ਸ਼ਾਸਤਰ ਦੇ ਅੰਕੜਿਆ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਭਾਵ 1872 ਈ: ਤੱਕ 24 ਕਾਲ ਪਏ ਜਿਸ ਵਿੱਚ 64 ਲੱਖ ਬੰਦੇ ਮਰੇ। ਪਰ ਗੁਰੂ ਹਰੀ ਸਿੰਘ ਸਮੇਂ ਜੇਹੜੇ ਕਾਲ ਪਏ ਉਹਨਾਂ ਵਿੱਚ 1 ਕਰੋੜ 50 ਲੱਖ ਬੰਦੇ ਭੁੱਖ ਨਾਲ ਮਰ ਗਏ। ਇਹਨਾਂ ਸੰਕਟ ਮਈ ਦਿਨਾਂ ਵਿੱਚ ਸਤਿਗੁਰੂ ਹਰੀ ਸਿੰਘ ਜੀ ਨੇ ਕਾਰਾਵਾਸ ਵਿਚੋਂ ਅੰਗਰੇਜ਼ਾਂ ਵਿਰੁਧ ਆਪਣੀ ਜੰਗ ਨਿਰੰਤਰ ਰੱਖੀ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਸੰਨ 1906 ਈ: ਵਿੱਚ ਸਤਿਗੁਰੂ ਪ੍ਰਤਾਪ ਸਿੰਘ ਗੁਰੂਗੱਦੀ 'ਤੇ ਬਿਰਾਜਮਾਨ ਹੋਏ। ਉਨੀਂ ਦਿਨੀਂ ਕਾਂਗਰਸ ਸਰਗਰਮ ਹੋ ਚੁੱਕੀ ਸੀ। ਸਤਿਗੁਰੂ ਜੀ ਦੇ ਹੁਕਮ ਨਾਲ ਨਾਮਧਾਰੀ ਸਿੰਘਾਂ ਨੇ ਕਾਂਗਰਸ ਨਾਲ ਮੋਢੇ ਨਾਲ ਮੋਢਾ ਜੋੜ ਕੇ ਆਜ਼ਾਦੀ ਦੀ ਜੰਗ ਲੜਣੀ ਸ਼ੁਰੂ ਕਰ ਦਿੱਤੀ। ਪੰਜਾਬ ਤੇ ਪੰਜਾਬੋਂ ਬਾਹਰ ਜਿੱਥੇ ਕਿਥੇ ਦੇਸ਼ ਦੀ ਅਜ਼ਾਦੀ ਲਈ ਇਕੱਠ ਹੁੰਦਾ, ਨਾਮਧਾਰੀ ਉਥੇ ਮੌਜੂਦ ਹੁੰਦੇ। ਸੰਨ 1914 ਵਿੱਚ ਪਹਿਲੀ ਜੰਗ ਲਗੀ। ਸਭੋ ਪਾਰਟੀਆਂ ਨੇ ਅੰਗਰੇਜ਼ ਦਾ ਸਾਥ ਦਿੱਤਾ ਅਤੇ ਫ਼ੌਜ ਵਿਚ ਭਰਤੀ ਲਈ ਲੋਕਾਂ ਨੂੰ ਪ੍ਰੇਰਿਆ ਪਰ ਨਾਮਧਾਰੀ ਅੰਗਰੇਜ਼ਾਂ ਤੋਂ ਵਾਕਿਫ਼ ਸਨ ਉਹਨਾਂ ਨਾਂਹ ਕਰ ਦਿਤੀ। ਬਾਕੀਆਂ ਨੂੰ ਆਸ ਸੀ ਕਿ ਯੁੱਧ ਤੋਂ ਬਾਅਦ ਅੰਗਰੇਜ਼ ਦੇਸ ਦਾ ਕੁਝ ਸੋਚਣਗੇ ਪਰ ਹੋਇਆ ਏਸਦੇ ਉਲਟ। ਬਜਾਇ ਚੰਗਾ ਕਰਨ ਦੇ ਅੰਗਰੇਜ਼ ਨੇ ਰੋਲਟ ਐਕਟ ਲੈਂ ਆਦਾ। ਜਿਸਦੇ ਵਿਰੋਧ ਵਿੱਚ ਦੇਸ਼ ਭਰ ਵਿੱਚ ਮੁਜਾਹਰੇ ਹੋਏ ਤੇ ਜਲ੍ਹਿਆਂ ਵਾਲੇ ਬਾਗ ਦਾ ਸਾਕਾ 1919 ਈਸਵੀ ਵਿਸਾਖੀ ਵਾਲੇ ਦਿਨ ਵਾਪਰਿਆ। ਅਗਲੇ ਸਾਲ ਦਾ ਕਾਂਗਰਸ ਸੈਸ਼ਨ ਅੰਮ੍ਰਿਤਸਰ ਹੋਇਆ। ਨਾਮਧਾਰੀਆਂ ਦੀ ਪੂਰਨ ਸ਼ਰੀਕਤ ਸੀ। ਸੰਨ 1925 ਵਿੱਚ ਕਾਂਗਰਸ ਵਲੋਂ ਅੰਗਰੇਜ਼ਾਂ ਵਿਰੁਧ ਮੋਰਚਾ ਲਾਇਆ ਗਿਆ। ਜਿਸਦਾ ਕੇਂਦਰ ਬ੍ਰੈਡਲਾ ਹਾਲ ਲਾਹੌਰ ਸੀ। ਸੰਤ ਮੰਗਲ ਸਿੰਘ ਫਤੂਹੀ ਚੱਕ, ਪੰਡਤ ਮਨਸਾ ਸਿੰਘ, ਸੰਤ ਨਿਧਾਨ ਸਿੰਘ ਆਲਿਮ ਆਦਿਕ ਨਾਮਧਾਰੀਆਂ ਨੇ ਮੋਰਚੇ ਦੀ ਅਗਵਾਈ ਕੀਤੀ ਅਤੇ ਅਨੇਕ ਗ੍ਰਿਫਤਾਰੀਆਂ ਦਿੱਤੀਆਂ। ਕਲਕੱਤੇ ਸੈਸ਼ਨ ਵਿਚ ਮਹਾਰਾਜਾ ਗੁਰਦਿਆਲ ਸਿੰਘ ਸ਼ਾਮਲ ਹੋਏ। ਦਸੰਬਰ 1929 ਈਸਵੀ ਵਿੱਚ ਕਾਂਗਰਸ ਦਾ ਸਲਾਨਾ ਸਮਾਗਮ ਲਾਹੌਰ ਹੋਇਆ। ਜਿਸ ਵਿਚ ਪੂਰਨ ਸਵਰਾਜ ਦਾ ਮਤਾ ਪਾਸ ਹੋਇਆ। ਉਸ ਵੇਲੇ ਆਮ ਸਿੱਖਾਂ ਵਿੱਚ ਧੜੇਬੰਦੀ ਸੀ। ਬਾਬਾ ਖੜਕ ਸਿੰਘ ਅਕਾਲੀ ਜਿਸਨੂੰ ਸਿੱਖਾਂ ਦਾ ਬੇਤਾਜ ਬਾਦਸ਼ਾਹ ਕਿਹਾ ਜਾਂਦਾ ਸੀ ਨੇ ਐਲਾਨ ਕਰ ਦਿੱਤਾ, ਜਿਹੜਾ ਇਸ ਕਾਂਗਰਸ ਦੇ ਇਜਲਾਸ ਵਿੱਚ ਜਾਵੇਗਾ ਸਿੱਖ ਨਹੀਂ ਹੋਵੇਗਾ। ਪਰ ਮਹਾਨ ਦੇਸ਼ ਭਗਤ ਨਾਮਧਾਰੀ ਸਿੱਖਾਂ ਨੇ ਸਮਾਗਮ ਵਿੱਚ ਹਿੱਸਾ ਹੀ ਨਹੀ ਲਇਆ ਸਗੋਂ ਸਾਰੇ ਲੰਗਰ ਦਾ ਪ੍ਰਬੰਧ ਅਤੇ ਖਰਚਾ ਵੀ ਆਪ ਕੀਤਾ। ਇਸ ਸਮੇਂ ਕੱਢੇ ਜਲੂਸ ਵਿੱਚ ਨਾਮਧਾਰੀ ਸਿੱਖਾਂ ਦੀ ਸ਼ਾਨ ਹੀ ਅਲੱਗ ਸੀ।

" ਕਾਂਗਰਸ ਦੇ ਜਲੂਸ ਨੂੰ ਪੂਰੀ ਤਰ੍ਹਾ ਕਾਮਯਾਬ ਕਰਨ ਲਈ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸਿੰਘਾਂ ਨੇ ਬੜਾ ਵੱਡਾ ਹਿੱਸਾ ਪਾਇਆ ਸਫ਼ੈਦ ਖੱਦਰਧਾਰੀ ਨਾਮਧਾਰੀ ਸਿੰਘਾਂ ਦੀ ਇਹ ਸ਼ਾਨ ਵੇਖਣ ਵਾਲੀ ਸੀ। ਘੋੜੇ 'ਤੇ ਸਵਾਰ ਸ੍ਰੀ ਨਹਿਰੂਦੇ ਨਾਲ ਮਹਾਰਾਜ ਨਿਹਾਲ ਸਿੰਘ ਜੀ ਘੋੜੇ 'ਤੇ ਸਵਾਰ ਸਨ ਅਤੇ ਉਹਨਾਂ ਦੇ ਪਿਛੇ ਦੇਵਤਿਆਂ ਦੇ ਸਰੂਪ ਵਾਲੇ ਦੇਸ਼ ਭਗਤ ਨਾਮਧਾਰੀ ਸਿੰਘ ਘੋੜਿਆਂ 'ਤੇ ਸਵਾਰ ਮਾਰਚ ਕਰ ਰਹੇ ਸਨ। ਜੇ ਉਸ ਜਲੂਸ ਵਿੱਚ ਸਤਿਗੁਰੂ ਜੀ ਨਾਮਧਾਰੀ ਸੰਗਤਾਂ ਨੂੰ ਨਾ ਭੇਜਦੇ ਤੇ ਮਾਤਾ ਜੀਵਨ ਕੌਰ ਜੀ ਲੰਗਰ ਦਾ ਇੰਤਜਾਮ ਨਾ ਕਰਦੇ ਤਾਂ ਉਸ ਸੰਮੇਲਨ ਦੇ ਅਸਫ਼ਲ ਰਹਿਣ ਵਿੱਚ ਕੋਈ ਸ਼ੱਕ ਨਹੀ ਸੀ। (46)

ਉਹਨਾਂ ਦਿਨਾਂ ਵਿੱਚ ਹੀ ਕੂਕਾ ਕਾਂਗਰਸ ਦੱਲ ਹੋਂਦ ਵਿੱਚ ਆ ਗਿਆ। 17 ਫਰਵਰੀ 1939 ਈਂਸਵੀ ਵਿੱਚ ਲੁਧਿਆਣੇ ਸਟੇਟ ਪੀਪਲਜ਼ ਕਾਨਫਰੰਸ ਹੋਈ। ਇਸ ਸਮੇਂ ਨਿਕਲੇ ਜਲੂਸ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹਜ਼ਾਰਾਂ ਨਾਮਧਾਰੀ ਸ਼ਾਮਲ ਹੋਏ। ਕਾਨਫਰੰਸ ਉਪਰੰਤ ਪੰਡਤ ਨਹਿਰੂ ਡਾਕਟਰ ਪਟਾਭੀ ਸੀਤਾ ਰਾਮਯਾ ਅਤੇ ਹੋਰ ਰਾਜਸੀ ਨੇਤਾ ਗੁਰੂ ਰਾਮ ਸਿੰਘ ਜੀ ਦੀ ਕਰਮ ਭੂਮੀ ਸ੍ਰੀ ਭੈਣੀ ਸਾਹਿਬ ਪੁੱਜੇ।

ਲੋਕਾਂ ਵਿੱਚ ਦੇਸ਼ ਪ੍ਰੇਮ ਦੀ ਭਾਵਨਾ ਨੂੰ ਉਜਾਗਰ ਕਰਨ ਅਤੇ ਆਜ਼ਾਦੀ ਲਈ ਹੋ ਰਹੇ ਯਤਨਾ ਨੂੰ ਲੋਕਾਂ ਵਿੱਚ ਪ੍ਰਚਾਰਨ ਲਈ ਅਖ਼ਬਾਰਾਂ ਰਿਸਾਲਿਆਂ ਨੇ ਯੋਗਦਾਨ ਪਾਇਆ। ਇਸ ਖੇਤਰ ਵਿਚ ਮਈ 1920 ਤੋਂ ਸਪਤਾਹਿਕ ਸਤਿਜੁਗ ਨੇ ਬਹੁਤ ਰੋਲ ਅਦਾ ਕੀਤਾ। ਅੰਗਰੇਜ਼ ਵਿਰੁਧ ਭਾਵਨਾਵਾਂ ਉਜਾਗਰ ਕਰਨ ਕਰਕੇ ਇਹ ਪਰਚਾ ਕਈ ਵਾਰ ਜਬਤ ਕੀਤਾ ਗਿਆ। ਨਾਮਧਾਰੀਆਂ ਦਾ ਇਹ ਅਖ਼ਬਾਰ ਸਰਕਾਰੀ ਤੌਰ ਤੇ ਫ਼ੌਜਾਂ ਵਿੱਚ ਪੜ੍ਹਨਾ ਗੈਰ ਕਾਨੂੰਨੀ ਸੀ। ਸਤਿਜੁਗ ਦੇ ਬਾਰ-ਬਾਰ ਜਬਤ ਕੀਤੇ ਜਾਣ ਕਰਕੇ ਇਕ ਹੋਰ ਅਖ਼ਬਾਰ "ਕੂਕਾ" ਛਪਣਾ ਸ਼ੁਰੂ ਹੋ ਗਿਆ ਜੋ ਬਾਅਦ ਵਿੱਚ ਇਹੋ ਅਖਬਾਰ 'ਮਸਤਾਨਾ' ਨਾਮ ਹੇਠ ਕੁਝ ਦੇਰ ਛਪਦੀ ਰਹੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਸ੍ਰੀ ਭੈਣੀ ਸਾਹਿਬ ਦੇਸ਼ ਭਗਤਾਂ ਅਤੇ ਅੰਗਰੇਜ਼ ਸਰਕਾਰ ਵਲੋਂ ਬਾਗੀ ਕਰਾਰ ਦਿਤੇ ਭਾਰਤੀਆਂ ਦੀ ਸ਼ਰਨ ਗ੍ਰਹਿ ਸੀ। ਚਾਹੇ ਉਹ ਸ੍ਰ: ਤੇਜਾ

ਸਿੰਘ ਸੁਤੰਤਰ ਅਤੇ ਸੋਹਨ ਸਿੰਘ ਜੋਸ਼ ਕਮਿਊਨਿਸਟ ਨੇਤਾ ਹੋਣ ਜਾਂ ਰਤਨ ਸਿੰਘ ਬਬਰ



ਸੁਤੰਤਰਤਾਂ ਸੈਨਾਨੀਆ ਦਾ ਨਿੱਘਾ ਸੁਆਗਤ ਲਹੌਰ 1946 ਈ:

ਅਕਾਲੀ, ਸਾਰਿਆਂ ਲਈ ਖਾਣ ਪੀਣ ਤੇ ਵਿਚਾਰ ਗੋਸ਼ਟੀ ਦਾ ਮੁੱਖ ਕੇਂਦਰ ਸ੍ਰੀ ਭੈਣੀ ਸਾਹਿਬ ਹੀ ਸੀ। ਜਦੋਂ ਸੁਭਾਸ਼ ਚੰਦਰ ਬੋਸ ਜੀ ਨੇ ਆਜ਼ਾਦ ਹਿੰਦ ਫ਼ੌਜ ਬਣਾਈ ਤਾਂ ਇਸਦਾ ਕੇਂਦਰ ਥਾਈਲੈਂਡ ਦੀ ਰਾਜਧਾਨੀ ਬੈਂਕਾਕ ਵਿੱਚ ਸੀ, ਜਿਥੇ ਇਸ ਫ਼ੌਜ ਵਿੱਚ ਸਪਲਾਈ ਸੈਕਟਰੀ ਦੀ ਜ਼ਿੰਮੇਵਾਰੀ ਨਾਮਧਾਰੀ ਸੇਠ ਗੁਰਬਖਸ਼ ਸਿੰਘ ਨੇ ਨਿਭਾਈ ਅਤੇ ਨੇਤਾ ਜੀ ਦੇ ਡਰਾਈਵਰ ਦੀ ਸੇਵਾ ਸੇਠ ਤ੍ਰਿਲੋਕ ਸਿੰਘ ਕਰਦੇ ਰਹੇ। ਇਥੋਂ ਤੱਕ ਕਿ ਜਦੋਂ ਮਾਇਆ ਦੀ ਲੋੜ ਪੂਰਤੀ ਲਈ ਨੇਤਾ ਜੀ ਨੂੰ ਸਿੱਕਿਆ ਨਾਲ ਤੋਲਿਆ ਗਿਆ ਤਾਂ ਨਾਮਧਾਰੀ ਸਿੱਖਾਂ ਨੇ ਸੱਭ ਤੋਂ ਵਧ ਯੋਗਦਾਨ ਪਾਇਆ। ਇਸੇ ਲਈ ਨੇਤਾ ਜੀ ਨੇ ਕਿਹਾ ਸੀ "ਗੁਰੂ ਰਾਮ ਸਿੰਘ ਜੀ ਦੇ ਫਹਿਰਾਏ ਹੋਏ ਆਜ਼ਾਦੀ ਦੇ ਝੰਡੇ ਹੇਠਾਂ ਨਾਮਧਾਰੀ ਕੂਕਿਆਂ ਨੇ ਜੋ ਕੁਰਬਾਨੀਆ ਦਿੱਤੀਆਂ ਹਨ ਉਸਤੇ ਦੇਸ਼ ਸਦਾ ਗੌਰਵ ਕਰੇਗਾ। ਹੁਣ ਫਿਰ ਭਾਰਤ ਵਾਸੀਆਂ ਦੇ ਦੇਸ਼ ਪ੍ਰੇਮ ਦੀ ਪਰੀਖਿਆ ਦਾ ਅਨੁਭਵ ਰੱਖਣ ਵਾਲੇ ਨਾਮਧਾਰੀ ਵੀਰ ਕੂਕਿਆਂ ਤੋਂ ਇਹੋ ਆਸ਼ਾ ਹੈ ਕਿ ਇਹ ਸਵਤੰਤਰਤਾ ਦਾ ਝੰਡਾ ਉਠਾਕੇ ਅੱਗੇ-ਅੱਗੇ ਵਧਦੇ ਦਿਖਾਈ ਦਿੰਦੇ ਰਹਿਣਗੇ ਅਤੇ ਦੂਸਰੇ ਦੇਸ਼ ਵਾਸੀਆਂ ਨੂੰ ਵੀ ਬਲੀਦਾਨ ਦੇ ਲਈ ਉਤਸ਼ਾਹਿਤ ਕਰਦੇ ਰਹਿਣਗੇ"।

ਸੰਨ 1945 ਈ: ਵਿੱਚ ਸ਼ਿਮਲੇ ਵੇਵਲ ਕਾਨਫਰੰਸ ਹੋਈ। ਸਮੂਹ ਦੇਸ਼ ਭਗਤ ਰਾਜਨੀਤਕ ਪਾਰਟੀਆਂ ਸ਼ਿਮਲੇ ਪਹੁੰਚੀਆਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਪਹੁੰਚੇ। ਪੰਡਤ ਨਹਿਰੂ ਕਹਿਣ ਲੱਗੇ", ਮਹਾਰਾਜ ਜੀ ਆਪ ਕੀ ਕਿਆ ਮਾਂਗ ਹੈ"। ਸ੍ਰੀ ਸਤਿਗੁਰੂ ਜੀ ਨੇ ਉੱਤਰ ਦਿੱਤਾ, "ਅਸੀਂ ਅੰਗਰੇਜ਼ ਕੋਲੋਂ ਕਿਉਂ ਕੁਝ ਮੰਗੀਏ, ਮੇਰੀ ਤਾਂ ਇੱਕੋ ਇੱਛਾ ਹੈ, ਅਸੀਂ ਆਜ਼ਾਦ ਹੋਈਏ, ਆਜ਼ਾਦ ਦੇਸ਼ ਵਿੱਚ ਗਊਬੱਧ ਪੂਰਨ ਤੌਰ 'ਤੇ ਬੰਦ ਹੋਵੇ, ਅਤੇ ਗਰੀਬ ਅਬਾਦ ਹੋਣ"।

ਇੱਥੇ ਹੀ ਬੱਸ ਨਹੀਂ, ਸਿੱਖਾਂ-ਸਿੱਖਾਂ, ਹਿੰਦੂ-ਸਿੱਖਾਂ, ਹਿੰਦੂ-ਸਿੱਖ-ਮੁਸਲਮਾਨਾਂ




ਸ੍ਰੀ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਦਾ ਦ੍ਰਿਸ਼ (ਸੰਨ 1934 ਈ: ਸ੍ਰੀ ਭੈਣੀ ਸਾਹਿਬ)

ਵਿੱਚ ਅੰਗਰੇਜ਼ ਨੇ ਐਸਾ ਫੁੱਟ ਦਾ ਬੀਜ ਬੋਇਆ ਕਿ ਭਰਾ ਭਰਾ ਨੂੰ ਚੰਗਾ ਨਹੀਂ ਸੀ ਲਗਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਧਰਮ ਤੇ ਵਰਗ ਦੇ ਇਹਨਾ ਪਾੜਿਆਂ ਨੂੰ ਪੂਰਨ ਲਈ ਸੰਨ 1934 ਵਿੱਚ ਸ੍ਰੀ ਗੁਰੂ ਨਾਨਕ ਨਾਮ ਲੇਵਾ ਸਰਬ ਸੰਪਰਦਾਇ ਕਾਨਫਰੰਸ ਅਤੇ ਸੰਨ 1934 ਵਿੱਚ ਹਿੰਦੂ-ਸਿੱਖ ਮਿਲਾਪ ਕਾਨਫਰੰਸ ਦਾ ਆਯੋਜਨ ਸ੍ਰੀ ਭੈਣੀ ਸਾਹਿਬ ਕੀਤਾ।

ਦੇਸ਼ ਭਰ ਦੇ ਜਮਾਤੀ ਨੇਤਾਵਾਂ ਨੇ ਗੁਰੂ ਜੀ ਦੇ ਪ੍ਰਯਤਨਾਂ ਅਗੇ ਸਿਰ ਝੁਕਾਇਆ ਅਤੇ

ਅਗੋਂ ਇਕ ਹੋਣ ਦੀਆਂ ਕਸਮਾਂ ਖਾਧੀਆਂ।

ਗੱਲ ਕੀ, ਸੰਨ 1857 ਤੋਂ 1947 ਤੱਕ ਲਗਾਤਾਰ 90 ਸਾਲ ਨਾਮਧਾਰੀ ਸਿੰਘ ਅੰਗਰੇਜ਼ਾਂ ਵਿਰੁੱਧ ਸੰਘਰਸ਼ ਕਰਦੇ ਰਹੇ। ਇਸੇ ਲਈ ਤਾਂ ਅੰਗਰੇਜ਼ ਨੇ ਲਿਖਿਆ ਸੀ "ਇਹ ਸੱਚ ਹੈ ਕਿ ਕੂਕਿਆਂ ਲਈ ਅੰਗਰੇਜ਼ ਸਰਕਾਰ ਪ੍ਰਤਿ ਵਫ਼ਾਦਾਰ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।(47)

ਅੰਤ ਸਮੂਹ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਰੰਗ ਲਿਆਈਆਂ, ਸਤਿਗੁਰੂ ਰਾਮ ਸਿੰਘ ਜੀ ਦੀਆਂ ਨੀਤੀਆਂ ਸਾਰਥਿਕ ਸਿੱਧ ਹੋਈਆਂ ਅਤੇ ਦੇਸ਼ ਆਜ਼ਾਦ ਹੋ ਗਿਆ। ਮਹਾਨ ਕਵੀ ਸ੍ਰੀ ਰਵਿੰਦਰ ਨਾਥ ਟੈਗੋਰ ਨੇ ਕਿਹਾ ਸੀ।

"ਵੱਖੀਆ ਦੀਆਂ ਪਸਲੀਆਂ ਬਾਲ ਕੇ ਕੂਕਿਆਂ ਨੇ ਉਹ ਸ਼ਮਾ ਜਲਾਈ ਰੱਖੀ, ਜਿਸਦੇ ਸਿੱਟੇ ਦੇ ਤੌਰ ਤੇ ਅਮਨ, ਆਜ਼ਾਦੀ, ਜਮਹੂਰੀਅਤ ਤੇ ਸਾਂਝੀਵਾਲਤਾ ਨੂੰ ਨੂਰੀ ਲੋਅ ਤੇ ਰੁਸ਼ਨਾਈ ਪ੍ਰਾਪਤ ਹੋਈ"।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਅੱਜ 60 ਸਾਲ ਹੋ ਗਏ ਹਨ ਦੇਸ਼ ਨੂੰ ਆਜ਼ਾਦ ਹੋਇਆ ਅਤੇ 150 ਸਾਲ ਕੂਕਾ ਅੰਦੋਲਨ ਨੂੰ। ਪਰ ਅਮਨ ਏਕਤਾ ਆਪਸੀ ਭਾਈਚਾਰੇ ਸਾਂਝੀਵਾਲਤਾ ਤੇ ਮਾਨਵ ਕਲਿਆਣ ਦਾ ਉਹ ਅਖੰਡ ਦੀਪਕ ਉਸੇ ਤਰਾਂ ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਉੱਤੇ ਪ੍ਰਕਾਸ਼ਮਾਨ ਹੈ ਅਤੇ ਵਿਸ਼ਵ ਭਰ ਵਿੱਚ ਰੁਸ਼ਨਾਈ ਵੰਡ ਰਿਹਾ ਹੈ।

ਵਰਤਮਾਨ ਵਿੱਚ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜਿਥੇ ਭਾਰਤ ਵਰਸ਼ ਦੀ ਖੁਸ਼ਹਾਲੀ ਚਾਹੁੰਦੇ ਹਨ, ਉਥੇ ਸੰਪੂਰਨ ਮਾਨਵਜਾਤੀ ਦੇ ਕਲਿਆਣ ਲਈ,



ਡੀਫੈਂਸ ਫੰਡ ਵਿਚ ਯੋਗਦਾਨ ਪਾਉਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਧੰਨਵਾਦ ਕਰਦੇ ਹੋਏ, ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ (ਦਿੱਲੀ 1962ਈ:)

---

ਨੌਜਵਾਨਾਂ ਦੀ ਭਲਾਈ ਲਈ, ਨਸ਼ਿਆ ਰਹਿਤ ਅਤੇ ਸ਼ਾਕਾਹਾਰ ਸਮਾਜ ਦੀ ਸਿਰਜਨਾ ਹਿੱਤ, ਧਾਰਮਿਕ ਰਹੁਰੀਤਾਂ ਦੀ ਪ੍ਰੱਪਕਤਾ ਲਈ ਦੇਸ਼ ਵਿਦੇਸ਼ ਵਿੱਚ ਵਿਦਿਅਕ ਅਦਾਰੇ, ਗੁਰਮਤਿ ਸੰਗੀਤ ਕੇਂਦਰ, ਖੇਡ ਅਕੈਡਮੀ ਦਾ ਨਿਰਮਾਣ ਕਰ ਰਹੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਹ ਦਿਲੀ ਇੱਛਾ ਹੈ ਅਤੇ ਪਾਵਨ ਉਪਦੇਸ਼ ਵੀ ਕਿ ਵਿਸ਼ਵ ਭਰ ਵਿੱਚ ਅਮਨ ਸ਼ਾਤੀ ਦਾ ਪਸਾਰਾ ਹੋਵੇ, ਲੋਕਾਂ ਦੇ ਮਨਾ ਵਿੱਚ ਧਰਮ, ਵਰਗ ਅਤੇ ਰੰਗ ਦੇ ਅਧਾਰ 'ਤੇ ਉਸਰੀਆਂ ਦੀਵਾਰਾਂ ਢਹਿ-ਢੇਰੀ ਹੋ ਜਾਣ ਅਤੇ ਉਹਨਾਂ ਦੇ ਹਿਰਦੇ ਵਿੱਚ ਪ੍ਰਭੂ ਪ੍ਰਮਾਤਮਾ ਅਕਾਲ ਪੁਰਖ ਦਾ ਪ੍ਰਕਾਸ਼ ਹੋਵੇ ਅਤੇ ਇਸੇ ਦੀ ਪੂਰਤੀ ਲਈ ਆਪ ਜੀ ਸੱਤਾਂ ਦੀਪਾਂ ਵਿੱਚ ਭਰਮਣ ਕਰਕੇ ਲੋਕਾਂ ਦਾ ਮਾਰਗ ਦਰਸ਼ਨ ਕਰ ਰਹੇ ਹਨ।

# ਟਿੱਪਣੀਆਂ ਤੇ ਹਵਾਲੇ


1. ਦੀ ਵਾਰੀਅਰ ਇਨ ਵਾਈਟ - ਜੋਗਿੰਦਰ ਬਾਲੀ ਅਤੇ ਕਲਿਕਾ ਬਾਲੀ ਪੰਨਾ 181
2. ਮਹਾਂ ਨੂਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਪੰਨਾ 40
3. ਸਿੱਖ ਇਤਿਹਾਸ ਤੇ ਕੂਕੇ ਅਮਰ ਭਾਰਤੀ ਪੰਨਾ 33-34
4. ਸਿੱਖ ਇਤਿਹਾਸ ਤੇ ਕੂਕੇ- ਪੰਨਾ 18-19
5. ਨਾਮਧਾਰੀ ਇਤਿਹਾਸ - ਨਾਹਰ ਸਿੰਘ ਪੰਨਾ 127-26
6. ਭੁਪਿੰਦ੍ਰਾਨੰਦ - ਗਿਆਨੀ ਗਿਆਨ ਸਿੰਘ ਪੰਨਾ 30-31
7. ਸਪਤ ਸ੍ਰਿੰਗ - ਸ੍ਰ: ਕਪੂਰ ਸਿੰਘ ਆਈ.ਸੀ. ਐਸ
8. ਮੇਜਰ ਜੇ. ਡਬਲਯੂ ਯੰਗ ਹਸਬੈਂਡ-ਇੰਸਪੈਕਟਰ ਜਨਰਲ ਪੁਲੀਸ ਪੰਜਾਬ- 1863 ਦਾ ਪੱਤਰ ਨੰ :1
9. ਇਨਸਾਈਕਲੋਪੀਡੀਆ ਆਫ਼ ਬ੍ਰਿਟੈਨੀਕਾ (1885) ਐਡੀਟਰ ਐਸ.ਜੀ. ਐਡਵਰਡਬਲਫੋਰ
10. ਤਾਰੀਖ ਵਾਕਰੀ- ਮੌਲਵੀ ਗੁਲਾਗ ਭੀਖ
11. ਮੇਜਰ ਮੈਕ ਐਂਡਰੀਓ- ਡਿਪਟੀ ਇੰਸਪੈਕਟਰ ਜਨਰਲ- ਪੁਲੀਸ 9-6-1862
12. ਸਤਿਜੁਗ - ਸ੍ਰੀ ਭੈਣੀ ਸਾਹਿਬ - 10 ਮਾਘ 1992 ਬਿ:
13. ਦੀ ਵਾਰੀਅਰ ਇਨ ਵਾਇਟ-ਜੋਗਿੰਦਰ ਬਾਲੀ ਅਤੇ ਕਾਲਿਕਾ ਬਾਲੀ ਪੰਨਾ 18
14. ਸਤਿਜੁਗ - ਸ੍ਰੀ ਭੈਣੀ ਸਾਹਿਬ - 10 ਮਾਘ 1992 ਬਿ:
15. ਮਹਾਨ ਕੂਕਾ ਲਹਿਰ (ਲੇਖ) ਸ਼ਹੀਦ ਭਗਤ ਸਿੰਘ
16. ਮਿ: ਫੋਰਸਾਈਥ- ਕਮਿਸ਼ਨਰ, ਅੰਬਾਲਾ- ਰਿਪੋਰਟ- 1872 ਦੀ:
17. ਸਪਤ ਸ੍ਰਿੰਗ - ਸ੍ਰ: ਕਪੂਰ ਸਿੰਘ ਆਈ. ਸੀ. ਐਸ.
18. ਆਰਮਡ ਸਟਰਗਲ ਫਾਰ ਫਰੀਡਮ ਨਾਈਨਟੀ ਈਅਰਜ ਵਾਰ ਇੰਡੀਅਨ ਇੰਡੀ ਪੈਨਡੈਨਗ 1857 ਟੂਸੁਭਾਸ਼- ਸ੍ਰੀ ਬਾਲ ਸ਼ਾਸਤਰੀ ਹਰਿਦਾਸ ਜੀ।
19. ਮਿ: ਜੇ ਡਬਲਯੂ ਮੈਕਨਬ - 4-11-1871
20. ਮਿ: ਐਲ.ਐਚ ਗ੍ਰਿਫ਼ਨ- ਸਕੱਤਰ ਪੰਜਾਬ ਦੀ ਸਕੱਤਰ ਭਾਰਤ ਸਰਕਾਰ ਨੂੰ ਭੇਜੀ ਰਿਪੋਰਟ 9.9. 1971
21. ਸਤਿਗੁਰੂ ਬਿਲਾਸ- ਸ: ਸੰਤੋਖ ਸਿੰਘ ਬਾਹੂਵਾਲ
22. -ਉਹੀ-
23. ਅੰਡਰ ਸੈਕਟਰੀ ਪੰਜਾਬ ਦਾ ਸਰਕੂਲਰ ਲੈਟਰ ਨੰਬਰ 2 ਮਿਤੀ 30.12. 1871
24. ਮਿ. ਐਲ. ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਦਾ ਪੱਤਰ 17.1.1872
25. -ਉਹੀ-
26. ਸਤਿਗੁਰੂ ਬਿਲਾਸ- ਸ੍ਰ: ਸੰਤੋਖ ਸਿੰਘ ਬਾਹੂਵਾਲ
27. -ਉਹੀ-
28. ਮਿ: ਐਲ ਕਾਵਨ ਡੀ.ਸੀ ਲੁਧਿਆਣਾ ਦਾ ਪੱਤਰ 17-1-1872
29. ਸੰਤ ਖਾਲਸਾ- ਸੰਤ ਹਰਨਾਮ ਸਿੰਘ ਪੰਨਾ 50-51
30. ਭਾਰਤ ਸਰਕਾਰ ਵਲੋਂ ਸਕੱਤਰ ਭਾਰਤ ਰਾਜ- ਲੰਡਨ ਨੂੰ ਭੇਜੀ ਤਾਰ ਮਿਤੀ 7-2-1872
31. ਇੰਡੀਅਨ ਐਂਡ ਹੋਮ ਮੈਮੋਰੀਜ- ਸਰ ਹੈਨਰੀ ਕਾਟਨ ਪੰਨਾ 110-113

